ਪ੍ਰਕਾਸ਼ਕ
ਗੁਰਮੁਖੀ ਟਕਸਾਲ
gurmukhitaksal@gmail.com
gurmukhitaksal.org
+91-9041837665

੧੫ ਸਤੰਬਰ ੨੦੨੨ 'ਗੁਰਮੁਖੀ ਦਿਵਸ'
ਪਹਿਲੀ ਵਾਰ: ੫੦੦੦ ਕਾਪੀਆਂ
ਭੇਟਾ: ਗੁਰਮੁਖੀ ਪੜ੍ਹੋ ਅਤੇ ਪੜ੍ਹਾਓ

ਛਾਪਕ: ਪ੍ਰਿੰਟਵੈੱਲ, 146 ਇੰਡਸਟ੍ਰੀਅਲ ਫੋਕਲ ਪੁਆਇੰਟ, ਅੰਮ੍ਰਿਤਸਰ।

# ਗੁਰਮੁਖੀ

**ਵਿਸ਼ਾ–ਪ੍ਰਵੇਸ਼:** ਗੁਰਮੁਖੀ ਸ਼ਬਦ ਦਾ ਭਾਖਾਈ ਮੂਲਕ ਅਰਥ ਹੈ 'ਗੁਰੂ ਦੇ ਮੁਖ ਵਿਚੋਂ ਨਿਕਲੀ ਹੋਈ; ਅਤੇ ਲਿਪੀਮੂਲਕ ਅਰਥ ਹੈ 'ਜੋ ਗੁਰੂ ਨੇ ਬਣਾਈ।' ਗੁਰਮੁਖੀ ਦਾ ਨਿਰਮਾਣ ਦੂਜੇ ਪਾਤਸ਼ਾਹ ਗੁਰੂ ਅੰਗਦ ਦੇਵ ਜੀ ਨੇ, ਭਾਈ ਲਹਣੇ ਦੇ ਰੂਪ ਵਿਚ, ਕਰਤਾਰਪੁਰ ਵਿਖੇ ਸਤਿਗੁਰੂ ਸਚੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਦੀ ਰਹਿਨੁਮਾਈ ਹੇਠ ਕੀਤਾ। ਗੁਰਬਾਣੀ ਨੂੰ ਲਿਖਣ ਲਈ ਉਸ ਸਮੇਂ ਪੰਜਾਬ ਚ ਪ੍ਰਚਲਿਤ ਲਿਪੀਆਂ ਵਿਚੋਂ ਕੋਈ ਵੀ ਢੁਕਵੀਂ ਨਹੀਂ ਸੀ। ਇਸ ਲਈ ਨਵੀਂ ਲਿਪੀ ਦੇ ਨਿਰਮਾਣ ਦੀ ਪਹਿਲੀ ਤੇ ਬੁਨਿਆਦੀ ਲੋੜ, ਗੁਰਬਾਣੀ ਨੂੰ ਲਿਖਤੀ ਰੂਪ ਵਿਚ ਸੁਰਖਿਅਤ ਕਰਨਾ ਸੀ। ਨਵੇਂ ਸੁਤੰਤਰ ਭਾਈਚਾਰਕ, ਪੰਥਕ ਜਾਂ ਕੌਮੀ ਸੰਗਠਨ ਲਈ ਵੀ ਇਹ ਬੁਨਿਆਦੀ ਲੋੜ ਸੀ। ਇਸ ਲੋੜ ਸੰਬੰਧੀ ਗੁਰੂ ਨਾਨਕ ਦੇਵ ਜੀ ਪਹਿਲਾਂ ਹੀ ਇਸ਼ਾਰਾ ਕਰ ਚੁਕੇ ਸਨ: *ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ॥* (ਵਡਹੰਸੁ ਮ: ੧, ੫੬੬)। ਗੁਰੂ ਨਾਨਕ ਦੇਵ ਜੀ ਨੇ ਆਪਣੀ ‘ਪਟੀ’  ਬਾਣੀ (ਰਾਗ ਆਸਾ ਮਹਲਾ ੧ ਪਟੀ ਲਿਖੀ, ੪੩੨-੩੪) ਵਿਚ ਉਸ ਸਮੇਂ ਪ੍ਰਚਲਿਤ ਪਹਿਲੀਆਂ ਪਰੰਪਰਕ ਲਿਪੀਆਂ ਦੀ ਸਮੀਖਿਆ ਕਰਕੇ ਨਵੀਂ (ਗੁਰਮੁਖੀ) ਲਿਪੀ ਦੇ ਨਿਰਮਾਣ ਦਾ ਆਧਾਰ ਖੁਦ ਹੀ ਤਿਆਰ ਕਰ ਦਿਤਾ ਸੀ। ਜੀਵਨ ਦੇ ਆਖਰੀ ਸਮੇਂ, ਜਦੋਂ ਗੁਰੂ ਨਾਨਕ ਦੇਵ ਜੀ ਉਦਾਸੀਆਂ ਉਪਰੰਤ ਕਰਤਾਰਪੁਰ ਵਿਖੇ ਟਿਕ ਗਏ ਤਾਂ ਇਥੇ ਉਨ੍ਹਾਂ ਦੀ ਅਗਵਾਈ ਵਿਚ ਭਾਈ ਲਹਣਾ ਜੀ ਤੇ ਉਨ੍ਹਾਂ ਦੇ ਸਾਥੀ ਗੁਰਮੁਖਾਂ (ਬਾਬਾ ਬੁਢਾ ਜੀ, ਭਾਈ ਮਨਸੁਖ ਜੀ, ਬਾਬਾ ਸ੍ਰੀ ਚੰਦ ਆਦਿ) ਨੇ ਗੁਰਮੁਖੀ ਦੀ ਸਿਰਜਣਾ ਦਾ ਮਹਾਨ ਕਾਰਜ ਕੀਤਾ ਅਤੇ ਗੁਰੂ ਨਾਨਕ ਜੀ ਦੀ ਬਾਣੀ ਅਤੇ ਉਨ੍ਹਾਂ ਦੁਆਰਾ ਸੰਗ੍ਰਹਿਤ ਕੀਤੀ ਭਗਤ ਸਾਹਿਬਾਨ ਦੀ ਬਾਣੀ ਨੂੰ (*ਮਹਿਮਾ ਪ੍ਰਕਾਸ਼ ਵਾਰਤਕ* ੧੭੭੩ ਈ. ਦੇ ਸ਼ਬਦਾਂ ਅਨੁਸਾਰ) 'ਮਰਯਾਦਾ' (system) ਵਿਚ ਕੀਤਾ, ਭਾਵ ਪੋਥੀਆਂ ਤਿਆਰ ਕੀਤੀਆਂ ਗਈਆਂ। ਭਾਈ ਲਹਣਾ ਜੀ ਨੇ ਉਸ ਸਮੇਂ ਪ੍ਰਚਲਿਤ ਲਿਪੀਆਂ, ਜਿਹਾ ਕਿ ਲੰਡੇ, ਸਾਰਦਾ, ਟਾਕਰੀ ਆਦਿ ਤੋਂ ਸਹਾਇਤਾ ਵੀ ਲਈ। *ਬੰਸਾਵਲੀਨਾਮੇ* (੧੭੬੯) ਦੇ ਕਰਤਾ ਭਾਈ ਕੇਸਰ ਸਿੰਘ ਨੇ ਗੁਰਮੁਖੀ ਨਿਰਮਾਣ ਵਿਚ  ਬਾਬਾ ਸ੍ਰੀ ਚੰਦ ਜੀ ਦਾ ਵੀ ਵਿਸ਼ੇਸ਼ ਨਾਂ ਲਿਆ ਹੈ, ਜਿਸ ਦਾ ਸਪਸ਼ਟ ਭਾਵ ਹੈ ਕਿ ਗੁਰਮੁਖੀ ਦੇ ਨਿਰਮਾਣ ਵਿਚ ਬਾਬਾ ਸ੍ਰੀ ਚੰਦ ਜੀ ਦੀ ਵੀ ਇਕ ਟੀਮ ਮੈਂਬਰ ਵਜੋਂ ਭੂਮਿਕਾ ਹੈ।

## ੳ. ਗੁਰਮੁਖੀ ਦੀ ਉਤਪਤੀ ਤੇ ਵਿਗਾਸ

ਗੁਰਮੁਖੀ ਦੀ ਉਤਪਤੀ ਸੰਬੰਧੀ ਸਪਸ਼ਟ ਇਤਿਹਾਸਕ ਤੇ ਸਿਧਾਂਤਕ ਪ੍ਰਮਾਣ ਹੋਣ ਦੇ ਬਾਵਜੂਦ ਸਾਡੇ ਅਕਾਦਮਿਕ ਜਾਂ ਜਨਸਾਧਾਰਨ ਜਗਤ ਵਿਚ ਹੋਰ ਕਈ ਗਲਤਫਹਿਮੀਆਂ ਸਮੇਤ, ਇਕ ਗਲਤਫਹਿਮੀ ਬੜੇ ਸੁਚੇਤ ਪਧਰ ਉਤੇ ਵਿਧੀਵਤ ਢੰਗ ਨਾਲ ਇਹ ਫੈਲਾਈ ਗਈ ਕਿ ਗੁਰਮੁਖੀ ਲਿਪੀ ਦੀ ਸਿਰਜਣਾ ਵਿਚ ਸਿਖ ਗੁਰੂ ਸਾਹਿਬਾਨ ਦਾ ਯੋਗਦਾਨ ਨਹੀਂ ਹੈ। ਇਸ ਤਰਕ ਪਿਛੇ ਕੰਮ ਕਰਦੀ ਰਾਜਨੀਤੀ, ਗਲਤਫਹਿਮੀ ਜਾਂ ਅਗਿਆਨ ਦਾ ਮੁਤਾਲਿਆ ਕਰਨਾ ਹਥਲਾ ਮਨੋਰਥ ਨਹੀਂ; ਸਾਡਾ ਮਨੋਰਥ ਤਾਂ ਗੁਰਮੁਖੀ ਰੂਪੀ ਇਸ ਸ਼ਾਨਦਾਰ ਵਿਰਾਸਤ ਨਾਲ ਰੂਹ ਦੇ ਪਧਰ ਉਤੇ ਅਜ਼ਲਾਂ (ਧੁਰ ਅੰਤ) ਤਕ ਸਾਂਝ ਪਾਉਣੀ ਹੈ। ਗੁਰਮਤਿ ਸਚੁ ਧਰਮ ਸਭਿਅਤਾ ਦੇ ਵਿਗਸਣ ਵਿਚ ਗੁਰਮੁਖੀ ਦਾ ਯੋਗਦਾਨ ਬੁਨਿਆਦੀ ਅਤੇ ਅਨਿਕ ਪ੍ਰਕਾਰੀ ਹੈ। ਗੁਰਮੁਖੀ ਦੇ ਨਿਰਮਾਣ ਤੇ ਇਸ ਦੇ ਵਿਗਾਸ ਬਾਰੇ ਵੀਚਾਰ ਕਰਦਿਆਂ ਇਹ ਕੁਝ ਜਾਣਨਾ ਜਾਂ ਸਮਝਣਾ ਜਰੂਰੀ ਹੈ :

**(੧)** ਦੁਨੀਆ ਭਰ ਦੀਆਂ ਲਿਪੀਆਂ ਕਿਸੇ ਵਿਅਕਤੀ, ਵਿਅਕਤੀ-ਸਮੂਹ ਜਾਂ ਸੰਸਥਾ ਨੇ ਹੀ ਤਿਆਰ ਕੀਤੀਆਂ ਹਨ। ਲਿਪੀ, ਭਾਖਾ (ਬੋਲੀ) ਵਰਗਾ ਕੁਦਰਤੀ, ਸੁਤੇ ਸਿਧ, ਵਿਸ਼ਾਲ ਤੇ ਅੰਤਮ ਵਰਤਾਰਾ ਨਹੀਂ ਹੁੰਦਾ; ਇਹ ਨਿਸ਼ਚਿਤ, ਵਿਧੀਵਤ ਤੇ ਸੰਕੁਚਤ ਵਰਤਾਰਾ ਹੁੰਦਾ ਹੈ। ਵਰਤਮਾਨ ਦੁਨੀਆ ਵਿਚ ਕੋਈ ਵੀ ਐਸਾ ਸਮੂਹ ਨਹੀਂ, ਜਿਸ ਕੋਲ ਭਾਖਾ (ਬੋਲੀ) ਨਹੀਂ, ਪਰ ਸੈਂਕੜੇ ਕਬੀਲੇ, ਸਮੂਹ ਜਾਂ ਭਾਈਚਾਰੇ ਹਨ, ਜਿਨ੍ਹਾਂ ਕੋਲ ਆਪਣੀ ਭਾਖਾ ਲਈ ਲਿਪੀ (ਚਿੰਨ੍ਹ) ਨਹੀਂ। ਪਛਮ ਦੀਆਂ ਕਈ ਅਕਾਦਮਿਕ ਭਾਸ਼ਾ ਵਿਗਿਆਨਕ ਸੰਸਥਾਵਾਂ ਨੇ ਕਬੀਲਿਆਂ ਦੀਆਂ ਭਾਖਾਵਾਂ ਲਈ ਲਿਪੀਆਂ ਵਿਕਸਿਤ ਕੀਤੀਆਂ ਹਨ। ਇਸ ਤਥ ਦੀ ਆਮ ਜਾਣੀ ਜਾਂਦੀ ਪੁਖਤਾ ਉਦਾਹਰਨ ਬਰੇਲ ਲਿਪੀ ਦੀ ਕਾਢ ਹੈ, ਜਿਸ ਨੂੰ ਚਾਰਲਸਬਰ ਬੇਅਰ ਜਾਂ ਲੋਹਿਸ ਬਰੇਲ (Charlesbar Bier /Lohis Braille) ਆਦਿ ਜਿਹੇ ਵਿਦਵਾਨਾਂ ਨੇ ਆਪਣੇ ਸਾਥੀਆਂ ਦੀ ਮਦਦ ਨਾਲ ਨਿਰਮਤ ਕੀਤਾ ਸੀ। ਇਸੇ ਤਰ੍ਹਾਂ Semi Logographic ConScript ਦੇ ਰੂਪ ਵਿਚ ਤਿਆਰ ਹੋਈਆਂ ਲਿਪੀਆਂ ਵੇਖੀਆਂ ਜਾ ਸਕਦੀਆਂ ਹਨ। ਇਥੇ ਅਜਿਹੀਆਂ ਹੀ ਹੋਰ ਕਈ ਉਦਾਹਰਣਾਂ ਦਿਤੀਆਂ ਜਾ ਸਕਦੀਆ ਹਨ। ਇਸ

ਤਰ੍ਹਾਂ ਇਹ ਤਥ ਤਾਂ ਸਪਸ਼ਟ ਹੈ ਕਿ ਲਿਪੀ ਦੀ ਘਾੜਤ ਹਮੇਸ਼ਾ ਵਿਅਕਤੀਗਤ, ਸੰਸਥਾਗਤ ਜਾਂ ਇਕ ਸੰਗਠਿਤ ਕਾਰਜ ਹੁੰਦਾ ਹੈ। ਇਹ ਕਿਸੇ ਨਿਸ਼ਚਿਤ ਸਥਾਨ ਅਤੇ ਇਤਿਹਾਸਕ ਸਮੇਂ ਦੇ ਬਿੰਦੂ ਉਤੇ ਹੀ ਹੋਂਦ ਗ੍ਰਹਿਣ ਕਰਦੀ ਹੈ। ਇਸ ਹਵਾਲੇ ਨਾਲ ਗੁਰਮੁਖੀ ਕਰਤਾਰਪੁਰ ਦੇ ਸਥਾਨ ਉਤੇ ਹੋਂਦ ਵਿਚ ਆਉਂਦੀ ਹੈ। ਕਰਤਾਰਪੁਰ ਦੇ ਸਥਾਨ ਉਤੇ, ਇਸ ਕਾਰਜ ਵਿਚ ਭਾਈ ਲਹਣੇ/ਗੁਰੂ ਅੰਗਦ ਦੇਵ ਜੀ ਦੀ, ਪਹਿਲਾਂ ਕੀਤੇ ਇਸ਼ਾਰੇ ਮੁਤਾਬਿਕ, ਕਈ ਗੁਰਮੁਖਾਂ ਨੇ ਸਹਾਇਤਾ ਵੀ ਕੀਤੀ, ਜਿਵੇਂ ਭਾਈ ਮਨਸੁਖ ਨੇ ਗੁਰਮੁਖੀ ਦੇ ਨਿਰਮਾਣ ਸਮੇਤ ਪੋਥੀਆਂ ਲਿਖਣ ਵਿਚ ਵੀ ਮਦਦ ਕੀਤੀ। ਜਨਮਸਾਖੀਆਂ ਅਨੁਸਾਰ "...ਤੀਨ ਬਰਸ ਬਾਬੇ ਕੋਲ ਰਹਿਆ॥ ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਆਸੁ [ਸਿਖੀਆਸੁ] ॥ ਪੋਥੀਆ ਲਿਖ [ਸਿਖ] ਲੀਤੀਓਸੁ॥ (*ਪੁਰਾਤਨ ਜਨਮਸਾਖੀ*, ਸਾਖੀ/ਪੰਨਾ ੪੧/੧੪੪); "ਤੀਨ ਬਰਸ ਜਾ ਰਹਿਆ ਤਾ ਬਾਬੇ ਕੀ ਬਾਣੀ ਬਹੁਤੁ ਲਿਖਿ ਕਰਿ ਪੋਥੀਆ [ਲਿਖ] ਲੀਤੀਆ॥" (*ਆਦਿ ਸਾਖੀਆਂ*, ਸਾਖੀ/ਪੰਨਾ ੨੧/੬੧)।

**(੨)** ਸਾਡੇ ਕਈ ਉਤਸ਼ਾਹੀ ਵਿਦਵਾਨ ਜਦੋਂ ਲਿਪੀਆਂ ਦਾ ਅਧਿਐਨ ਕਰਦੇ ਹਨ ਤਾਂ ਉਨ੍ਹਾਂ ਵਿਚੋਂ ਵਧੇਰੇ ਬਣੀ-ਬਣਾਈ ਧਾਰਨਾ ਅਨੁਸਾਰ ਗੁਰਮੁਖੀ ਨੂੰ ਹੋਰਾਂ ਕਈ ਲਿਪੀਆਂ ਵਾਂਗ, ਬ੍ਰਹਮੀ ਤੋਂ ਉਪਜੀ ਹੋਈ ਸਿਧ ਕਰਨ ਲਈ ਕਈ ਕਿਸਮ ਦੀਆਂ ਕਿਆਸ ਅਰਾਈਆਂ ਲਾਉਂਦੇ ਹਨ। ਇਸ ਤਰਕ ਦਾ ਸੁਚੇਤ ਅਧਾਰ ਰਾਜਨੀਤਿਕ ਵਧੇਰੇ ਤੇ ਅਕਾਦਮਿਕ ਘਟ ਹੈ, ਪਰ ਅਚੇਤ ਪਧਰ 'ਤੇ ਇਹ ਭਾਸ਼ਾ ਦੇ ਇਤਿਹਾਸਕ ਅਧਿਐਨ ਤੋਂ ਵੀ ਪ੍ਰਭਾਵਿਤ ਹੈ। ਧਿਆਨਯੋਗ ਹੈ ਕਿ ਜਿਵੇਂ ਭਾਸ਼ਾਵਾਂ ਇਕ ਦੂਜੀ ਤੋਂ ਪ੍ਰਭਾਵਿਤ ਜਾਂ ਰੂਪਾਂਤਰਿਤ ਹੁੰਦੀਆਂ ਜਾਂ ਜਨਮਦੀਆਂ/ਵਿਗਸਦੀਆਂ ਹਨ, ਇਉਂ ਲਿਪੀਆਂ ਨਹੀਂ ਹੁੰਦੀਆਂ। ਲਿਪੀ ਦਾ ਅਧਿਐਨ ਹਮੇਸ਼ਾ 'ਸਮਕਾਲੀ' (ਇਕਾਲਕ/ synchronic) ਹੁੰਦਾ ਹੈ। ਸੌਖੇ ਸ਼ਬਦਾਂ ਵਿਚ ਜਿਵੇਂ ਇਕ ਭਾਸ਼ਾ, ਦੂਜੀ ਵਿਚੋਂ ਰੂਪਾਂਤਰਿਤ ਹੁੰਦੀ ਹੈ, ਜਿਵੇਂ ਪੂਰਬੀ ਏਸ਼ੀਆ ਤੇ ਇਸ ਖਿੱਤੇ ਦੀਆਂ ਸਾਡੀਆਂ ਸਾਰੀਆਂ ਭਾਸ਼ਾਵਾਂ; ਸਮੇਤ ਸੰਸਕ੍ਰਿਤ, ਪ੍ਰਾਕ੍ਰਿਤਾਂ (ਲੋਕ ਬੋਲੀਆਂ) ਵਿਚੋਂ ਸੁਤੰਤਰ ਰੂਪ ਗ੍ਰਹਿਣ ਕਰਦੀਆਂ ਹਨ। ਇਉਂ ਇਕ ਲਿਪੀ, ਦੂਜੀ ਵਿਚੋਂ ਪੈਦਾ ਨਹੀਂ ਹੁੰਦੀ। ਹਰੇਕ ਲਿਪੀ ਦੀ ਹੋਂਦ ਸੁਤੰਤਰ ਹੁੰਦੀ ਹੈ। ਇਕ ਲਿਪੀ ਦੀ ਸਿਰਜਣਾ ਲਈ ਦੂਜੀਆਂ ਪੂਰਵਵਰਤੀ ਲਿਪੀਆਂ ਤੋਂ

ਸਹਾਇਤਾ ਲੈਣਾ ਬਿਲਕੁਲ ਵਖਰੀ ਕਿਸਮ ਦਾ ਸੁਆਲ ਹੈ, ਜਿਵੇਂ ਗੁਰਮੁਖੀ ਦੇ ਨਿਰਮਾਣ ਸਮੇਂ ਪੂਰਵ ਜਾਂ ਸਮਕਾਲ ਦੀਆਂ ਕਈ ਚਲ ਰਹੀਆਂ (ਲੰਡੇ, ਸਾਰਧਾ, ਟਾਕਰੀ ਆਦਿ) ਲਿਪੀਆਂ ਤੋਂ ਸਹਾਇਤਾ ਲਈ ਗਈ।

**(੩)** ਲਿਪੀ ਇਕ ਮੁਕੰਮਲ ਪ੍ਰਬੰਧ ਜਾਂ ਵਿਵਸਥਾ ਦਾ ਨਾਂ ਹੈ। ਇਸ ਵਿਚ ਅਖਰ/ਵਰਣਮਾਲਾ, ਮੁਹਾਰਨੀ, ਅੰਕ, ਲਿਖਣ ਦੇ ਢੰਗ, ਤਰਤੀਬ ਆਦਿ ਕਈ ਕੁਝ ਸ਼ਾਮਲ ਹੁੰਦਾ ਹੈ। ਕਈ ਵਿਦਵਾਨ ਗੁਰਮੁਖੀ ਦੇ ਅਖਰਾਂ ਦੇ ਸਰੂਪ ਨੂੰ ਹੋਰਨਾਂ ਲਿਪੀਆਂ ਨਾਲ ਮੇਲ ਕੇ ਇਹ ਤਰਕ ਘੜਦੇ ਹਨ, ਕਿ ਫਲਾਣਾ ਅਖਰ, ਫਲਾਣੇ ਨਾਲ ਮੇਲ ਖਾਂਦਾ ਹੈ। ਜੇਕਰ ਅਸੀਂ ਗੁਰਮੁਖੀ ਤੇ ਹੋਰਨਾਂ ਲਿਪੀਆਂ ਨੂੰ ਇਕ ਸਾਰਣੀ ਵਿਚ ਪੇਸ਼ ਕਰੀਏ ਤਾਂ ਇਹ ਸਿਧ ਕਰਨਾ ਸੰਭਵ ਨਹੀਂ ਕਿ ਕਿਹੜਾ ਅਖਰ, ਕਿਸ ਵਿਚੋਂ ਨਿਕਲਿਆ ਜਾਂ ਅਧਾਰਿਤ ਹੈ। ਜਿਸ ਤਰਕ ਨੂੰ ਅਧਾਰ ਬਣਾ ਕੇ ਗੁਰਮੁਖੀ ਦੇ ਅਖਰ, ਕਿਸੇ ਦੂਜੀ ਲਿਪੀ ਵਿਚੋਂ 'ਵਿਕਸਿਤ' ਹੋਏ ਮੰਨੇ ਜਾਂਦੇ ਹਨ, ਉਸੇ ਤਰਕ ਨੂੰ ਅਧਾਰ ਬਣਾ ਕੇ ਇਹ ਸਿਧ ਕਰਨਾ ਵੀ ਕੋਈ ਔਖਾ ਨਹੀਂ, ਕਿ ਸੰਬੰਧਿਤ ਲਿਪੀ ਦੇ ਅਖਰ ਗੁਰਮੁਖੀ ਤੋਂ 'ਵਿਕਸਿਤ' ਹੋਏ ਹਨ। ਸਹੀ ਵਸਤੂ-ਸਥਿਤੀ ਤਾਂ ਇਹ ਹੈ ਕਿ ਜਦੋਂ ਵੀ ਕੋਈ ਲਿਪੀ ਹੋਂਦ ਵਿਚ ਆਉਂਦੀ ਹੈ ਤਾਂ ਉਹ ਪੂਰਵਵਰਤੀ ਲਿਪੀਆਂ ਦੀ ਸਹਾਇਤਾ ਤਾਂ ਲੈਂਦੀ ਹੈ, ਪਰ ਅਧਾਰਿਤ ਨਹੀਂ ਹੁੰਦੀ। ਸਾਂਝ ਦੇ ਰੂਪ, 'ਲਿਖਤ' ਪਧਰ ਉਤੇ ਵਧੇਰੇ ਹੁੰਦੇ ਹਨ, ਇਨ੍ਹਾਂ ਬਾਰੇ ਅੱਗੇ ਗੱਲ ਕੀਤੀ ਜਾਵੇਗੀ । ਇਸ ਤਰ੍ਹਾਂ ਕੋਈ ਵੀ ਲਿਪੀ ਕਿਸੇ ਹੋਰ ਲਿਪੀ ਵਿਚੋਂ ਪੈਦਾ ਨਹੀਂ ਹੁੰਦੀ। ਇਹ ਇਕ ਸੁਤੰਤਰ ਅਤੇ ਸੁਚੇਤ ਵਰਤਾਰਾ ਹੈ। ਦਿਲਚਸਪ ਪਹਿਲੂ ਇਹ ਹੈ ਕਿ ਸਾਡੇ 'ਉਤਪਤੀ' ਦੀ ਇਹ ਧਾਰਨਾ ਹੋਰਾਂ ਲਿਪੀਆਂ 'ਤੇ ਤਾਂ ਲਾਗੂ ਕੀਤੀ ਜਾਂਦੀ ਹੈ, ਖੁਦ ਬ੍ਰਹਮੀ ਉਤੇ ਲਾਗੂ ਨਹੀਂ ਕੀਤੀ ਜਾਂਦੀ, ਭਾਵ ਜੇ ਬ੍ਰਹਮੀ ਵਿਚੋਂ 'ਸਾਰੀਆਂ' ਲਿਪੀਆਂ ਨਿਕਲੀਆਂ ਹਨ, ਫਿਰ ਬ੍ਰਹਮੀ ਕਿਥੋਂ ਨਿਕਲੀ ਹੈ? ਇਸ ਸਵਾਲ ਨੂੰ ਲੈ ਕੇ 'ਵਿਕਾਸਵਾਦੀ' ਸਿਧਾਂਤ ਫੇਲ੍ਹ ਕਰ ਦਿਤਾ ਜਾਂਦਾ ਹੈ। ਅਸਲ ਵਿਚ ਬ੍ਰਹਮੀ ਲਿਪੀ ਦਾ ਨਿਰਮਾਣ ਵੀ, ਸਿੰਧੂ ਲਿਪੀ ਦੇ ਅਧਾਰ ਉਤੇ ਮਹਾਨ ਜੈਨ ਮੁਨੀਆਂ ਨੇ ਕੀਤਾ ਸੀ; ਇਸ ਨੂੰ ਜੈਨ ਗ੍ਰੰਥਾਂ ਵਿਚ ਬੰਮ੍ਹੀ (ਬੰਭੀ) ਕਿਹਾ ਗਿਆ ਹੈ। ਪੂਰਬੀ ਏਸ਼ੀਆ ਦੇ ਇਸ ਮਹਾਂਦੀਪ ਦੀਆਂ ਹੋਰ ਵੀ ਅਨੇਕ ਕਲਾਵਾਂ, ਸਿੰਧੂ ਸਭਿਅਤਾ ਦੇ ਲੋਕਾਂ ਨੇ ਨਿਰਮਤ ਕੀਤੀਆਂ ਹਨ ਜਾਂ ਮਹਾਨ ਜੈਨ ਮੁਨੀਆਂ ਨੇ।

**(੪)** ਕੋਈ ਵੀ ਲਿਪੀ ਆਮ ਹਾਲਤ ਵਿਚ, ਖਾਸ ਕਰਕੇ ਸ਼ੁਰੂ ਵਿਚ ਆਪਣੀਆਂ ਸਮਕਾਲੀ ਲੋੜਾਂ ਦੇ ਸਨਮੁਖ ਹੋਂਦ ਗ੍ਰਹਿਣ ਕਰਦੀ ਹੈ, ਭਾਵੇਂ ਕਿ ਭਵਿਖ ਦੀ 'ਲੰਮੀ ਨਦਰਿ' ਵੀ ਇਸ ਵਿਚ ਸ਼ਾਮਿਲ ਹੁੰਦੀ ਹੈ। ਗੁਰਮੁਖੀ ਦਾ ਨਿਰਮਾਣ ਬੁਨਿਆਦੀ ਰੂਪ ਵਿਚ ਗੁਰਬਾਣੀ ਲਈ ਹੋਇਆ ਸੀ । ਇਸ ਲਈ ਗੁਰਮੁਖੀ, ਗੁਰਬਾਣੀ ਵਾਸਤੇ ਸਭ ਤੋਂ ਢੁਕਵੀਂ, ਯੋਗ ਅਤੇ ਨਿਸ਼ਚਿਤ ਹੈ। ਗੁਰਮੁਖੀ, ਖਾਸ ਕਰਕੇ ਉਤਰੀ-ਭਾਰਤ ਦੀਆਂ ਭਾਵੇਂ ਸਾਰੀਆਂ ਭਾਸ਼ਾਵਾਂ ਲਿਖਣ ਦੇ ਸਮਰਥ ਹੈ, ਪਰ ਰਾਜਸੀ ਕਾਰਨਾਂ ਕਰਕੇ ਇਹ ਪੰਜਾਬੀ ਤਕ ਸੀਮਿਤ ਕਰ ਦਿਤੀ ਗਈ, ਹਾਲਾਂਕਿ ਮਧਕਾਲ ਦਾ ਬਹੁਤ ਸਾਰਾ ਬ੍ਰਜ, ਸੰਸਕ੍ਰਿਤ, ਫਾਰਸੀ ਅਤੇ ਖੜੀ ਬੋਲੀ ਦਾ ਸਾਹਿਤ ਵੀ ਇਸ ਵਿਚ ਲਿਖਿਆ ਗਿਆ। ਸਮੇਂ ਨਾਲ ਅਨੇਕ ਕਾਰਨਾਂ ਕਰਕੇ ਪੰਜਾਬੀ ਭਾਸ਼ਾ ਵਿਚ ਕਈ ਪਖਾਂ ਤੋਂ ਕੁਦਰਤੀ/ਗੈਰ-ਕੁਦਰਤੀ ਪਰਿਵਰਤਨ ਵਾਪਰੇ; ਤੇ ਸਮੇਂ ਦੇ ਵਿਕਾਸ ਦੀਆਂ ਲੋੜਾਂ ਕਾਰਨ ਲਿਪੀ ਵਿਚ ਵੀ ਕੁਝ ਪਰਿਵਰਤਨ ਵੀ ਕਰਨੇ ਪਏ, ਜਿਵੇਂ ਕਿ ਮੂਲ ੩੫ ਅਖਰਾਂ ਵਿਚ /ਸ਼, ਖ਼, ਗ਼, ਜ਼/... ਆਦਿ ਕ੍ਰਮਵਾਰ ش/ ਸ਼ੀਨ, خ/ ਖ਼ੇ, غ/ ਗ਼ੈਨ, ض/ ਜ਼ੁਆਦ ਆਦਿ ਧੁਨੀਆਂ ਦੇ ਸ਼ਾਮਿਲ ਹੋਣ ਨਾਲ 18-19ਵੀਂ ਸਦੀ ਵਿਚ  ਨਵੀਂ ਪਾਲ ਸ਼ਾਮਿਲ ਹੋਈ।

**(੫)** ਵਿਸ਼ੇਸ਼ ਧਿਆਨਯੋਗ ਤਥ ਇਹ ਹੈ ਕਿ ਵਿਕਾਸ ਵਧੇਰੇ ਕਰਕੇ 'ਲਿਖਤ' ਵਿਚ ਹੁੰਦਾ ਹੈ, ਲਿਪੀ ਵਿਚ ਨਹੀਂ। ਇਸੇ ਤਰ੍ਹਾਂ ਹੀ ਲਿਪੀਆਂ ਦੀ 'ਸਾਂਝ' ਵੀ ਵਧੇਰੇ ਲਿਖਤ ਪਧਰ ਉਤੇ ਹੀ ਹੁੰਦੀ ਹੈ, ਲਿਪੀ-ਚਿੰਨ੍ਹਾਂ ਦੇ ਪਧਰ ਉਤੇ ਨਹੀਂ। ਜਿਵੇਂ ਗੁਰਮੁਖੀ ਤੇ ਨਾਗਰੀ ਦੋਵੇਂ ਖੱਬੇ ਤੋਂ ਸੱਜੇ ਲਿਖੀਆਂ ਜਾਂਦੀਆਂ ਹਨ, ਦੋਵੇਂ ਲਕੀਰ ਦੇ ਹੇਠਾਂ ਲਿਖੀਆਂ ਜਾਂਦੀਆਂ ਹਨ, ਦੋਵਾਂ ਦੇ ਅਖਰ ਨੂੰ ਇਕਾਈ ਬਣਾਉਣ ਵਾਸਤੇ ਸਿਰੋਰੇਖਾ ਦਾ ਇਸਤੇਮਾਲ ਕਰਨਾ ਪੈਂਦਾ ਹੈ, ਆਦਿ। ਇਹ ਸਾਂਝਾਂ ਲੇਖਣੀ ਪਧਰ ਦੀਆਂ ਹਨ। ਅਖਰਾਂ ਦਾ ਰੂਪ-ਭੇਦ ਵੀ ਵਧੇਰੇ ਕਰਕੇ ਸਮੇਂ, ਸਥਾਨ ਜਾਂ ਵਿਅਕਤੀ-ਰੁਚੀ ਕਾਰਨ ਹੁੰਦਾ ਹੈ; ਲਿਪੀਆਸਣ ਦੀ ਸਥਿਤੀ ਵੀ ਅਖਰਾਂ ਦੇ ਰੂਪ-ਭੇਦ ਵਿਚ ਇਕ ਮੁਖ ਕਾਰਨ ਬਣਦੀ ਹੈ, ਜਿਵੇਂ ਕਾਗਜ, ਮਿੱਟੀ ਅਤੇ ਪਧਰੇ ਲਿਪੀਆਸਣ ਉਤੇ ਲਿਖਿਆ ਗੁਰਮੁਖੀ ਦਾ ਇਕ ਅਖਰ (ਮੰਨ ਲਓ) 'ਸ' ਇਕ ਵਿਅਕਤੀ ਲਿਖਤ ਹੋਣ ਦੇ ਬਾਵਜੂਦ ਰੂਪ-ਭੇਦ ਧਾਰਨ ਕਰ ਜਾਵੇਗਾ। ਅਖਰਾਂ ਦੇ ਰੂਪ, ਆਧੁਨਿਕ ਛਾਪੇ ਜਾਂ ਕੰਪਿਊਟਰ ਦੀ ਵਜ੍ਹਾ ਕਾਰਨ ਹੀ ਸਥਿਰ ਹੋਏ ਹਨ। ਇਹ 'ਵਿਕਾਸ' ਘਟ ਹਨ, ਰੂਪ-ਭੇਦ ਵਧੇਰੇ ਹਨ। ਇਸ

ਤਰ੍ਹਾਂ ਲਿਪੀ ਤੋਂ ਲਿਪੀ ਦੀ ਉਤਪਤੀ ਨਹੀਂ ਹੁੰਦੀ, ਤੇ ਨਾ ਹੀਂ ਵਿਕਸਤ ਹੁੰਦੀ ਹੈ; ਸਗੋਂ ਲਿਖਤਾਂ ਇਕ ਦੂਜੀ ਤੋਂ ਪ੍ਰਭਾਵਿਤ ਹੁੰਦੀਆਂ ਹਨ, ਜਿਵੇਂ ਆਧੁਨਿਕ ਭਾਰਤ (ਬਲਕਿ ਵਿਸ਼ਵ) ਦੀਆਂ ਸਾਰੀਆਂ ਲਿਖਤਾਂ ਨੇ (ਗੁਰਮੁਖੀ ਸਮੇਤ) ਵਿਸ਼ਰਾਮ ਚਿੰਨ੍ਹ, ਰੋਮਨ ਲਿਖਤਾਂ ਤੋਂ ਗ੍ਰਹਿਣ ਕੀਤੇ ਹਨ।

**(੬)** ਗੁਰਮੁਖੀ ਦੀ ਸਿਰਜਣਾ ਦਾ ਇਤਿਹਾਸਕ ਪ੍ਰਮਾਣ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਕਾਲ ਤੋਂ ਪਹਿਲਾਂ ਦੀ ਇਕ ਵੀ ਗੁਰਮੁਖੀ ਲਿਖਤ ਪ੍ਰਾਪਤ ਨਹੀਂ ਹੁੰਦੀ। 'ਏਕਾਦਸੀ ਮਹਾਤਮ', ਜਿਸ ਨੂੰ ਪੁਰਾਣਾ ਖਰੜਾ; ਭਾਵ ਗੁਰਮੁਖੀ ਦਾ ਗੁਰੂ ਸਾਹਿਬਾਨ ਤੋਂ ਪਹਿਲਾਂ ਦਾ ਸਿਧ ਕਰਨ ਦੀ ਕਵਾਇਦ ਜਾਂ ਜੋਰ-ਅਜਮਾਈ ਕੀਤੀ ਜਾਂਦੀ ਹੈ, ਉਹ ਭਾਸ਼ਾਈ ਸਥਿਤੀ ਅਨੁਸਾਰ ਅਠਾਰਵੀਂ ਸਦੀ ਦੇ ਤੀਜੇ-ਚੌਥੇ ਦਹਾਕੇ ਦੀ ਰਚਨਾ ਹੈ। ਹੁਣ ਤਕ ਜੋ ਵੀ ਮੁਢਲੀ ਗੁਰਮੁਖੀ ਲਿਖਤ ਪ੍ਰਾਪਤ ਹੋਈ ਹੈ ਉਹ ਗੁਰਬਾਣੀ ਖਰੜਾ ਹੀ ਹੈ। ਦਿਲਚਸਪ ਪਹਿਲੂ ਇਹ ਹੈ ਕਿ ਉਸੇ ਖਰੜੇ ਵਿਚ ਹੀ ਇਹ ਲਿਖਿਆ ਹੈ: "ਗੁਰੂ ਅੰਗਦੁ ਗੁਰਮੁਖੀ ਅਖਰੁ ਬਨਾਏ ਬਾਬੇ ਅਗੇ ਸਬਦੁ ਭੇਟ ਕੀਤਾ" (ਮੋਹਨ ਪੋਥੀਆਂ)। ਇਸ ਤੋਂ ਬਿਨਾ ਆਧੁਨਿਕ ਕਾਲ (ਅੰਗਰੇਜ਼ ਕਾਲ) ਤੋਂ ਪਹਿਲਾਂ ਦੀਆਂ ਸਾਰੀਆਂ ਲਿਖਤਾਂ ਵਿਚ ਗੁਰਮੁਖੀ ਅਖਰਾਂ ਦੇ ਕਰਤਾ ਜਾਂ ਸਿਰਜਕ ਗੁਰੂ ਨਾਨਕ ਦੇਵ ਜੀ ਜਾਂ ਗੁਰੂ ਅੰਗਦ ਦੇਵ ਜੀ ਨੂੰ ਹੀ ਦਰਸਾਇਆ ਗਿਆ ਹੈ। ਗੁਰਮੁਖੀ ਸਿਰਜਣਾ ਪ੍ਰਤੀ ਗੁਰੂ ਸਾਹਿਬਾਨ ਦਾ ਨਾਤਾ ਤੋੜਨ ਦੀ ਅਕਾਦਮਿਕ ਕਵਾਇਦ ਵਧੇਰੇ ਕਰਕੇ ਪੰਜਾਬ ਦੇ ਬਟਵਾਰੇ ('47) ਤੋਂ ਬਾਅਦ ਸ਼ੁਰੂ ਹੋਈ ਹੈ।

**(੭)** ਲਗਭਗ ਹਰੇਕ ਲਿਪੀ ਦੀ ਉਪਜ/ਸਿਰਜਣਾ ਪਿਛੇ ਧਾਰਮਿਕ ਪ੍ਰੇਰਣਾ ਕੰਮ ਕਰਦੀ ਰਹੀ ਹੈ। ਇਉਂ ਹਰੇਕ ਲਿਪੀ ਦਾ ਮੁਢ ਕਿਸੇ ਧਾਰਮਿਕ ਪਰੰਪਰਾ ਨਾਲ ਜੁੜਿਆ ਹੋਇਆ ਹੈ। ਧਰਮ, ਸੰਬੰਧਿਤ ਭਾਸ਼ਾਵਾਂ ਤੇ ਲਿਪੀਆਂ ਦਾ ਸੁਰਖਿਆ ਕਵਚ ਬਣਦਾ ਆਇਆ ਹੈ। ਸ਼ੁਰੂ ਸ਼ੁਰੂ ਵਿਚ ਲਿਪੀ ਨਿਰਮਾਣ ਦੀ ਪ੍ਰਕਿਰਿਆ ਵੀ ਵਧੇਰੇ ਕਰਕੇ ਧਾਰਮਿਕ ਕਾਰਜਾਂ ਵਾਸਤੇ ਹੀ ਹੋਈ ਸੀ, ਜਿਵੇਂ ਅਵੇਸਤਾ (ਪਾਰਸੀ ਧਰਮ ਗ੍ਰੰਥ) ਲਈ ਇਕ ਵਿਸ਼ੇਸ਼ ਲਿਪੀ ਦਾ ਨਿਰਮਾਣ ਕੀਤਾ ਗਿਆ, ਜਿਸ ਨੂੰ 'ਪਾਂਜਦ' ਕਿਹਾ ਜਾਂਦਾ ਸੀ। ਇਸੇ ਤਰ੍ਹਾਂ ਹੀ ਵੈਦਿਕ ਪਾਠਾਂ ਦੀ ਰਾਖੀ ਲਈ ਜੈਨ ਮੁਨੀਆਂ ਦੀ ਸਿਰਜੀ ਬ੍ਰਹਮੀ (ਬੰਮ੍ਹੀ/ ਬੰਭੀ) ਨੂੰ ਅਪਣਾਇਆ ਗਿਆ। ਹਿਬਰੂ ਦਾ ਸੁਰਖਿਆ ਕਵਚ ਯਹੂਦੀ ਧਰਮ ਗ੍ਰੰਥ

ਤੁਰੈਤ (ਤੁਰਹ) ਬਣਿਆ, ਇਉਂ ਹੀ 'ਅਰਬੀ' ਧਰਮ-ਨਿਰਪਖੀ ਲਈ ਜੋ ਮਰਜੀ ਹੋਏ, ਮੁਸਲਮਾਨ ਦੀ ਇਮਾਨ-ਜਾਨ ਹੈ, ਕਿਉਂਕਿ ਇਸ ਵਿਚ ਪਵਿਤਰ ਕੁਰਾਨ ਲਿਖਿਆ ਗਿਆ ਹੈ। ਇਹੋ ਸਥਿਤੀ ਗੁਰਮੁਖੀ ਦੀ ਵੀ ਹੈ। ਪੰਜਾਬੀ/ਗੁਰਮੁਖੀ ਦੇ ਸਿਖਾਂ ਨਾਲ ਜੁੜਨ ਪਿਛੇ ਕੇਵਲ ਸੰਪ੍ਰਦਾਇਕ ਕਾਰਨ ਨਹੀਂ, ਜਿਵੇਂ ਕਿ ਪੰਜਾਬੀ ਅਕਾਦਮਿਕਤਾ ਦੇ ਇਕ ਹਿੱਸੇ ਵਲੋਂ ਸੁਚੇਤ ਪਧਰ ਉਤੇ ਪ੍ਰਚਾਰੇ-ਪ੍ਰਸਾਰੇ ਜਾਂਦੇ ਹਨ, ਇਤਿਹਾਸਕ ਵੀ ਹਨ। ਪੰਜਾਬੀ ਗੁਰਮੁਖੀ ਹੋਰਾਂ ਲਈ ਜੋ ਮਰਜੀ ਹੋਵੇ, ਸਿਖਾਂ ਲਈ ਜੀਣ-ਥੀਣ ਤੇ ਰੂਹ ਦੀ ਖੁਰਾਕ ਹੈ ਤੇ ਇਸ ਦੀ ਸੁਰਖਿਆ ਜਾਮਨ ਗੁਰਬਾਣੀ (ਗੁਰਮੁਖੀ) ਹੈ। ਇਉਂ ਗੁਰਮੁਖੀ, ਇਕ ਸਿਖ ਵਾਸਤੇ ਪਵਿਤਰ ਹੈ, ਕਿਉਂਕਿ ਇਹ ਗੁਰੂ ਸਾਹਿਬਾਨ ਦੀ ਸਿਰਜੀ ਹੋਈ ਹੈ ਤੇ ਇਸ ਵਿਚ ਗੁਰਬਾਣੀ ਲਿਖੀ ਹੋਈ ਹੈ। ਇਤਿਹਾਸ ਗਵਾਹ ਹੈ ਕਿ ਗੁਰਮੁਖੀ ਪੰਜਾਬੀ ਦੀ ਸੁਰਖਿਆ ਲਈ ਘਟ-ਗਿਣਤੀ ਸਿਰਫ ਸਿਖ ਹੀ ਸਾਹਮਣੇ ਆਏ ਹਨ।

**(੮)** ‘ਗੁਰਮੁਖਿ’ ਪਦ ਗੁਰੂ ਕਾਲ ਤੋਂ ਪਹਿਲਾਂ ਦਾ ਮਿਲਦਾ ਵੀ ਦਸਿਆ ਜਾਂਦਾ ਹੈ, ਖਾਸ ਕਰਕੇ ਸਿਧ-ਨਾਥਾਂ ਦੀਆਂ ਲਿਖਤਾਂ ਵਿਚ। ਗੁਰਮੁਖਿ ਪਦ ਜਰੂਰ ਮਿਲਦਾ ਹੈ, ਪਰ ਇਸ ਪਦ ਨਾਲ ਜੋ ਭਾਵ ਤੇ ਬਿਬੇਕ ਗੁਰਮਤਿ ਸਾਹਿਤ ਵਿਚ ਜੁੜਿਆ ਹੋਇਆ ਹੈ, ਉਹ ਹੋਰ ਕਿਤੇ ਨਹੀਂ। ‘ਗੁਰਮੁਖੀ’ ਪਦ ਗੁਰਮਤਿ ਸਾਹਿਤ ਵਿਚ ਹੀ ਹੈ। ਵਰਤਮਾਨ ਸਮੇਂ ਭਾਸ਼ਾ ਵਿਗਿਆਨ ਭਾਵੇਂ ਬਹੁਤ ਤਰੱਕੀ ਕਰ ਗਿਆ ਹੈ, ਪਰ ਸਾਡੇ ਮੁਲਕ ਵਿਚ ਹਾਲੇ ਵੀ ਇਹ ਇਤਿਹਾਸਕ ਭਾਸ਼ਾ ਵਿਗਿਆਨ (philology) ਦੇ ਪ੍ਰਭਾਵ ਤੋਂ ਬਹੁਤਾ ਮੁਕਤ ਨਹੀਂ ਹੋ ਸਕਿਆ। ਇਸੇ ਤਰ੍ਹਾਂ ਹੀ ਇਸ ਨਾਲ ਜਿੰਨੇ ਵੀ ਸਿਧੇ ਜਾਂ ਅਸਿਧੇ ਗਿਆਨ-ਅਨੁਸ਼ਾਸਨ ਸੰਬੰਧਿਤ ਹਨ, ਉਹ ਵੀ ਵਧੇਰੇ ਕਰਕੇ ਇਤਿਹਾਸਕ ਭਾਸ਼ਾ ਵਿਗਿਆਨ ਤੋਂ ਪ੍ਰਭਾਵਿਤ ਹਨ। ਇਹੀ ਕਾਰਨ ਹੈ ਕਿ ‘ਵਿਕਾਸ’ ਦੀ ਧਾਰਨਾ ਤਹਿਤ ਅਸੀਂ ਆਪਣੀ ਹਰੇਕ ਸਿਰਜਣਾ ਨੂੰ ਸੁਤੰਤਰ ਗ੍ਰਹਿਣ ਕਰਨ ਦੀ ਥਾਂ ਕਿਸੇ ਪੂਰਵ-ਉਪਲਭਧੀ ਦੀ ਲਗਾਤਾਰਤਾ ਵਿਚ ਵੇਖਣ ਦੀ ਆਦਤ ਜਾਂ ਫੈਸ਼ਨ ਬਣਾ ਚੁਕੇ ਹਾਂ। ਲਿਪੀਆਂ ਨਾਲ ਵੀ ਇਹੋ ਭਾਣਾ ਵਾਪਰਿਆ ਹੈ। ਜੇਕਰ ਅਸੀਂ ਇਕਾਲਕ (synchronic) ਦ੍ਰਿਸ਼ਟੀ ਰਾਹੀਂ ਵੇਖਾਂਗੇ ਤਾਂ ਹਰ ਉਪਲਬਧੀ ਸੁਤੰਤਰ ਨਜਰ

ਆਵੇਗੀ। ਗੁਰਮੁਖੀ ਨੂੰ ਵੀ ਇਵੇਂ ਵੇਖਣ ਦੀ ਲੋੜ ਹੈ। ਦੂਜੀ ਦ੍ਰਿਸ਼ਟੀ ਧਰਮ-ਮੀਮਾਂਸਕ (theological) ਹੈ। ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ ਲਗਭਗ ਹਰੇਕ ਉਪਲਬਧੀ ਜਾਂ ਸਿਰਜਣਾ ਪਿਛੇ ਧਾਰਮਿਕ ਪ੍ਰੇਰਣਾ ਕੰਮ ਕਰਦੀ ਰਹੀ ਹੈ। ਭਾਸ਼ਾਵਾਂ ਤੇ ਲਿਪੀਆਂ ਨਾਲ ਵੀ ਇਸੇ ਤਰ੍ਹਾਂ ਹੀ ਹੋਇਆ ਹੈ। ਅਸੀਂ ਚੇਤਨ ਹੋਈਏ ਕਿ ਗੁਰਮੁਖੀ ਇਕ ਸੰਪੂਰਨ ਤਹਜੀਬ ਹੈ; ਇਕ ਸ਼ਾਨਦਾਰ ਸਭਿਅਤਾ। ਇਸ ਦੇ ਪੈਂਤੀ ਅਖਰ ਆਪਣੇ ਆਪ ਵਿਚ ਵਖ-ਵਖ ਰੰਗਾਂ ਦੀ ਅਨਹਦ ਧੁਨੀ ਅਲਾਪਦੇ ਹਨ, ਭਾਵੇਂ ਧਰਤੀ ਵਾਲਿਆਂ ਨੂੰ ਹਾਲੇ ਇਸ ਦਾ ਬਹੁਤਾ ਇਲਮ ਨਹੀਂ। ਧਰਤੀ ਵਾਲੇ ਗੁਰਮੁਖੀ ਨੂੰ ਇਕ 'ਲਿਪੀ' ਮੰਨਦੇ ਹਨ, ਇਹ ਲਿਪੀ ਹੈ ਜਰੂਰ, ਪਰ ਕੇਵਲ ਲਿਪੀ ਨਹੀਂ; ਇਹ 'ਭਾਖਾ' ਵੀ ਹੈ; ਇਕ ਸਰੋਦੀ ਨਾਦ ਵੀ, ਜੋ ਪੂਰੀ ਤਰ੍ਹਾਂ ਸੰਗੀਤਕ (musical) ਹੈ। ਇਸ ਦੇ ਸਰੋਦੀ ਸੰਗੀਤ ਵਿਚ ਧਰਤੀ ਅਸਮਾਨ ਗੂੰਜਦੇ ਹਨ। ਗੁਰਬਾਣੀ ਦਾ ਪ੍ਰਕਾਸ਼ ਗੁਰੂ ਨਾਨਕ ਪਾਤਸ਼ਾਹ ਦਰਵੇਸ਼ ਦੇ 'ਧੁਰ' ਹਿਰਦੇ ਘਰ ਵਿਚ ਹੋਇਆ, ਜਿਸ ਦਾ ਵਾਹਨ ਗੁਰਮੁਖੀ ਬਣੀ; ਇਉਂ ਅਖਰਾਂ ਦੇ ਅਖਰ ਗੁਰੂ ਪਾਤਸ਼ਾਹ ਦੇ ਮਨ-ਮਸਤਕ ਵਿਚ ਫੁਲਝੜੀਆਂ ਬਣ ਕੇ ਗੁਰਬਾਣੀ ਦੀ ਆਰਤੀ ਉਤਾਰਦੇ ਹਨ। ਇਉਂ ਗੁਰਮੁਖੀ ਸੰਗੀਤਮਈ ਜੀਵਨ-ਸ਼ੈਲੀ ਹੈ, ਇਕ ਤਹਜੀਬ।

**(੯)** ਵਰਤਮਾਨ ਗੁਰਮੁਖੀ ਨਾਲ ਜਿਥੇ ਕਈ ਕਿਸਮ ਦੇ 'ਟੈਬੂ' ਜੁੜ ਗਏ ਹਨ, ਓਥੇ ਕਈ ਢੰਗ ਤਰੀਕੇ ਵੀ ਬਦਲ ਗਏ ਹਨ। ਮੁਖ ਫਰਕ ਇਹ ਪਿਆ ਹੈ ਕਿ ਆਮ ਹਾਲਤ ਵਿਚ ਗੁਰਮੁਖੀ ਨੂੰ ਜਾ ਤਾਂ ਭਾਸ਼ਾ, ਬੋਲੀ, ਵਿਆਕਰਨ ਆਦਿ ਨਾਲ ਜੋੜ ਕੇ ਬੋਲ-ਚਾਲ, ਸਿਖਿਆ ਆਦਿ ਸਕੂਲੀ ਲੋੜ ਵਜੋਂ ਪੇਸ਼ ਕੀਤਾ ਜਾਂਦਾ ਹੈ ਜਾਂ ਕਈ ਹਾਲਤਾਂ ਵਿਚ ਵਧੇਰੇ ਕਰਕੇ ਰੁਜਗਾਰ ਨਾਲ ਜੋੜਿਆ ਗਿਆ ਹੈ, ਪਰ ਧਿਆਨ ਰਹੇ ਕਿ ਗੁਰਮੁਖੀ ਸਿਖਣਾ ਕੇਵਲ ਭਾਸ਼ਾ-ਵਿਗਿਆਨਕ; ਬੋਲ-ਚਾਲੀ ਜਾਂ ਰੁਜਗਾਰ ਤਕ ਸੀਮਿਤ ਮਾਮਲਾ ਨਹੀਂ; ਇਹ ਸਾਡੀ ਹੋਂਦ-ਹਸਤੀ ਨਾਲ ਜੁੜਿਆ ਹੋਇਆ ਸਾਡੀ 'ਮੁਕਤੀ' ਦਾ ਸੁਆਲ ਹੈ। ਗੁਰਮੁਖੀ ਬਿਨਾਂ ਸਾਡੀ ਕੋਈ ਹੋਂਦ ਨਹੀਂ।

## ਅ. ਗੁਰਮੁਖੀ ਸਿਖਿਆ ਪਰੰਪਰਾ (ਗੁਰਮੁਖੀ ਟਕਸਾਲਾਂ)

ਟਕਸਾਲ ਸਾਡਾ (ਸਿਖੀ ਦਾ) ਮੌਲਿਕ ਪਦ ਹੈ, ਜਿਥੇ ਵੀ ਗੁਰਮਤਿ ਦੀ ਵਿਚਾਰ ਹੋਵੇ, ਉਹ ਟਕਸਾਲ ਹੀ ਹੈ। ਗੁਰਮੁਖੀ ਦੇ ਸਿਖਣ-ਸਿਖਾਉਣ ਜਾਂ ਅਧਿਐਨ-ਅਧਿਆਪਨ ਦਾ ਸੰਬੰਧ ਗੁਰਬਾਣੀ ਸੰਥਿਆ ਨਾਲ ਹੀ ਜੁੜਿਆ

ਹੋਇਆ ਹੈ, ਭਾਵ ਜਿਹੜੇ ਵਿਅਕਤੀ, ਸਾਧੂ, ਟਕਸਾਲਾਂ, ਡੇਰੇ ਜਾਂ ਗੁਰਦੁਆਰਾ ਸਾਹਿਬਾਨ ਗੁਰਬਾਣੀ ਦੀ ਸੰਥਿਆ ਦਿੰਦੇ ਸਨ, ਉਹ ਪਹਿਲਾਂ ਗੁਰਮੁਖੀ ਹੀ ਸਿਖਾਉਂਦੇ ਸਨ। ਗੁਰਮੁਖੀ ਸਿਖਾਉਣਾ ਗੁਰਬਾਣੀ ਸਿਖਾਉਣ ਜਿਹਾ ਹੀ ਪਵਿਤਰ ਤੇ ਮਹਾਨ ਕਾਰਜ ਸਮਝਿਆ ਜਾਂਦਾ ਸੀ। ਇਸ ਦਾ ਮੁਖ ਉਦੇਸ਼ ਦੋ-ਪਖੀ ਹੁੰਦਾ ਸੀ; ਇਕ ਪਾਸੇ ਤਾਂ ਇਸ ਰਾਹੀਂ ਸਿਖਿਆਰਥੀ, ਜਗਿਆਸੂ ਆਦਿ ਨੂੰ ਹਰੇਕ ਹਾਲਤ ਤਥਾ ਪ੍ਰਸਥਿਤੀ ਵਿਚ ਗੁਰਬਾਣੀ ਨੂੰ ਸਹੀ ਪੜ੍ਹਨ ਦੇ ਯੋਗ ਕੀਤਾ ਜਾਂਦਾ ਸੀ ਤੇ ਦੂਜੇ ਪਾਸੇ ਇਸ ਦੇ ਸਿਖਣ ਨਾਲ ਜਨ-ਸਮੂਹ ਦੀ ਜੀਵਨ-ਸ਼ੈਲੀ ਬਦਲਦੀ ਸੀ। ਇਸ ਰਾਹੀਂ ਜਗਿਆਸੂ ਗੁਰਬਾਣੀ ਦੇ ਚਰਨੀਂ ਲਗਦੇ ਸਨ; ਜੀਵਨ ਦੀਆਂ ਬਿਹਤਰੀਨ ਕੀਮਤਾਂ ਦੇ ਧਾਰਨੀ ਹੁੰਦੇ ਸਨ। ਵਰਤਮਾਨ ਵਿਚ ਉਦੇਸ਼ ਦੇ ਨਾਲ-ਨਾਲ ਢੰਗ-ਤਰੀਕੇ ਵੀ ਕਾਫੀ ਬਦਲ ਗਏ ਹਨ।

**(੧)** ਸਭ ਤੋਂ ਮੁਢਲੇ ਗੁਰਮੁਖੀ ਸਿਖਾਉਣ ਦੇ ਸਕੂਲ (ਪਾਠਸ਼ਾਲਾਵਾਂ), ਗੁਰੂ ਸਾਹਿਬਾਨ ਦੁਆਰਾ ਸਥਾਪਿਤ ਉਹ ਕੇਂਦਰੀ ਸਥਾਨ ਸਨ, ਜਿਥੇ ਗੁਰਬਾਣੀ ਦੀ ਸੰਥਿਆ ਦਿਤੀ ਜਾਂਦੀ ਸੀ ਅਤੇ ਜਿਹੜੇ ਇਕ ਟਕਸਾਲ ਦੀ ਤਰ੍ਹਾਂ ਕਾਰਜਸ਼ੀਲ ਸਨ। ਇਹ ਉਸ ਸਮੇਂ ਦੀਆਂ ਸਿਖਿਆ ਸੰਸਥਾਵਾਂ ਸਨ। ਸਿਖ ਸਿਧਾਂਤ ਅਨੁਸਾਰ ਜਿਥੇ 'ਸਬਦੁ' ਦੁਆਰਾ ਜੀਵਨ ਘੜੇ ਗਏ ਜਾਂ ਘੜੇ ਜਾਂਦੇ ਹਨ, ਉਹ ਟਕਸਾਲ ਅਖਵਾਉਂਦੀ ਹੈ (ਜਤੁ ਪਾਹਾਰਾ ਧੀਰਜੁ ਸੁਨਿਆਰੁ...ਘੜੀਐ ਸਬਦੁ ਸਚੀ ਟਕਸਾਲ ।। ੮)। ਗੁਰਮੁਖੀ ਅਤੇ ਗੁਰਬਾਣੀ ਸੰਥਿਆ, ਅਧਿਐਨ, ਸਾਂਭ-ਸੰਭਾਲ, ਕਥਾ, ਅਰਥ, ਉਤਾਰੇ ਆਦਿ ਦਾ ਵਿਧੀਵਤ ਤੇ ਅਸਲ ਰੂਪ ਤਦੋਂ ਬਝਿਆ, ਜਦੋਂ ਸਿਖੀ ਦੀ ਪਹਿਲੀ ਟਕਸਾਲ ਸ੍ਰੀ ਕਰਤਾਰਪੁਰ ਸਾਹਿਬ ਵਿਖੇ, ਪਾਤਸ਼ਾਹ ਹਜ਼ੂਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵਲੋਂ ਆਪ ਖੁਦ, ਲਗਪਗ 1532 ਈ. ਵਿਚ ਸਥਾਪਿਤ ਕੀਤੀ ਗਈ। ਸੰਸਾਰੀ ਜੀਵਨ ਦੇ ਆਖਰੀ ਵਰ੍ਹਿਆਂ ਵਿਚ ਜਦੋਂ ਗੁਰੂ ਨਾਨਕ ਦੇਵ ਜੀ, ਸ੍ਰੀ ਕਰਤਾਰਪੁਰ ਸਾਹਿਬ ਵਿਖੇ ਟਿਕ ਗਏ ਤਾਂ ਸਿਖ ਵਿਦਵਤਾ ਦੀ ਪਹਿਲੀ ਟਕਸਾਲ ਇਥੇ ਬਧੀ (ਸਥਾਪਿਤ ਕੀਤੀ), ਜਿਥੇ ਭਾਈ ਸਾਹਿਬ ਭਾਈ ਗੁਰਦਾਸ ਜੀ ਅਨੁਸਾਰ 'ਗਿਆਨੁ ਗੋਸਟਿ' ਦੀ 'ਚਰਚਾ ਸਦਾ' ਚਲਦੀ ਰਹਿੰਦੀ ਸੀ (ਫਿਰਿ ਬਾਬਾ ਆਇਆ ਕਰਤਾਰਪੁਰਿ...ਬਾਣੀ ਮੁਖਹੁ ਉਚਾਰੀਐ... ਗਿਆਨ ਗੋਸਟਿ ਚਰਚਾ ਸਦਾ...।। ੧/੨੮) । ਭਾਈ ਲਹਣਾ ਜੀ ਨੇ, ਸੰਗੀ

ਗੁਰਮੁਖਾਂ ਦੀ ਮਦਦ ਨਾਲ, ਸ੍ਰੀ ਕਰਤਾਰਪੁਰ ਸਾਹਿਬ ਟਕਸਾਲ ਵਿਖੇ ਹੀ, ਸ੍ਰੀ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਹਜੂਰ ਦੀ ਦੇਖ-ਰੇਖ ਵਿਚ ਗੁਰਮੁਖੀ ਦੀ ਸਿਰਜਨਾ ਕੀਤੀ ਅਤੇ ਸਾਰੀ ਬਾਣੀ ਇਸੇ ਲਿਪੀ ਵਿਚ ਲਿਖੀ ਗਈ।

**(੨)** ਗੁਰਿਆਈ ਦੀ ਦੈਵੀ ਤੇ ਵਡੇਰੀ ਜ਼ਿੰਮੇਵਾਰਾਨਾ-ਸੰਸਥਾ ਦੀ ਸੇਵਾ ਸੰਭਾਲਣ ਉਪਰੰਤ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਦੇ ਹੁਕਮਾਂ ਅਨੁਸਾਰ ਸਿਖੀ ਦੇ ਰੂਹਾਨੀ ਤੇ ਸਭਿਆਚਾਰਕ ਅਧਿਐਨ ਜਾਂ ਚਿੰਤਨ ਦੀ ਦੂਜੀ ਟਕਸਾਲ ਸ੍ਰੀ ਖਡੂਰ ਸਾਹਿਬ ਵਿਖੇ ਸਥਾਪਿਤ ਕੀਤੀ। ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਰੂਪਕੀ ਸ਼ਬਦਾਂ ਵਿਚ ਜਿਸ 'ਸਚੁ ਸਬਦੁ' (ਗੁਰਬਾਣੀ) ਦੀ ਪ੍ਰਾਪਤੀ ਗੁਰੂ ਨਾਨਕ ਦੇਵ ਜੀ ਦੀ ਕਰਤਾਰਪੁਰੀ 'ਟਕਸਾਲ' ਪਾਸੋਂ ਆਪ ਨੂੰ ਹੋਈ, ਓਹੀ ਸਚੁ ਦਾ 'ਸਿਕਾ' ਆਪ ਨੇ ਖਡੂਰ ਸਾਹਿਬ ਵਿਖੇ ਚਲਾਇਆ (ਸਚੁ ਸਬਦੁ ਗੁਰਿ ਸਉਪਿਆ ਸਚ ਟਕਸਾਲਹੁ ਸਿਕਾ ਚਲਿਆ।। ੨੪/੮)। ਖਡੂਰ ਸਾਹਿਬ ਵਿਖੇ ਗੁਰੂ ਜੀ ਨੇ ਗੁਰਮੁਖੀ ਦੇ ਪ੍ਰਚਾਰ-ਪ੍ਰਸਾਰ ਵਿਚ ਵਿਸ਼ੇਸ਼ ਯੋਗਦਾਨ ਪਾਇਆ। ਆਪ ਨੇ ਬਾਲ-ਬੋਧ ਤਿਆਰ ਕਰਵਾਏ ਅਤੇ ਬੱਚਿਆਂ ਨੂੰ ਗੁਰਮੁਖੀ ਤੇ ਗੁਰਬਾਣੀ ਦੀ ਬਾਕਾਇਦਾ ਸਿਖਿਆ ਦੇਣੀ ਸ਼ੁਰੂ ਕੀਤੀ। ਸਹੀ ਅਰਥਾਂ ਵਿਚ ਗੁਰਮੁਖੀ ਦੀ ਪਹਿਲੀ ਵਿਧੀਵਤ ਟਕਸਾਲ ਇਥੇ ਹੀ ਸ਼ੁਰੂ ਹੋਈ, ਜਿਥੇ ਨਾ ਕੇਵਲ ਬਾਣੀ ਹੀ, ਬਲਕਿ ਇਤਿਹਾਸ ਵੀ ਗੁਰਮੁਖੀ ਵਿਚ ਲਿਖਿਆ ਜਾਣ ਲਗਿਆ।

**(੩)** 'ਨਿਮਾਣਿਆਂ ਦੇ ਮਾਣ' ਤੀਜੇ ਪਾਤਸ਼ਾਹ ਗੁਰੂ ਅਮਰਦਾਸ ਜੀ ਸਮੇਂ ਗੁਰਮੁਖੀ ਅਤੇ ਗੁਰਬਾਣੀ ਸੰਥਿਆ ਦੀ ਤੀਜੀ ਪ੍ਰਮੁਖ ਟਕਸਾਲ ਸ੍ਰੀ ਗੋਇੰਦਵਾਲ ਸਾਹਿਬ ਬਣਿਆ, ਜਿਥੇ ਭਾਈ ਗੁਰਦਾਸ ਜੀ, ਭਾਈ ਸੰਸਰਾਮ ਜੀ, ਭਾਈ ਹਿਰਦੇ ਰਾਮ ਜੀ, ਭਾਈ ਬਹਿਲੋ ਜੀ ਵਰਗੇ ਗੁਰਮੁਖੀ ਦੇ ਅਨੇਕ ਹੋਣਹਾਰ ਵਿਦਵਾਨ ਪੈਦਾ ਹੋਏ। ਚਉਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਦੇ ਸਮੇਂ ਅੰਮ੍ਰਿਤਸਰ ਟਕਸਾਲ ਹੋਂਦ ਵਿਚ ਅਉਂਦੀ ਹੈ, ਜਿਸ ਵਿਚ ਗੁਰਬਾਣੀ, ਗੁਰਮੁਖੀ, ਗੁਰਸਿਖੀ ਦੀਆਂ ਵਿਦਿਅਕ ਗਤੀਵਿਧੀਆਂ ਦੀ ਹੋਂਦ 20ਵੀਂ ਸਦੀ ਦੇ ਪਿਛਲੇ ਅਧ (੧੯੬੫) ਤਕ ਰਹੀ। ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਸ੍ਰੀ ਅੰਮ੍ਰਿਤਸਰ ਟਕਸਾਲ ਵਿਚ ਗੁਰਬਾਣੀ ਸੰਬੰਧੀ ਇਕ ਸ਼ਾਨਦਾਰ, ਇਤਿਹਾਸਕ

ਅਤੇ ਜੁਗੋ ਜੁਗ ਅਟਲ ਰਹਿਣ ਵਾਲਾ ਕਾਰਜ 'ਗੁਰਬਾਣੀ ਪ੍ਰਗਾਸ' ਦਾ ਕੀਤਾ ਗਿਆ, ਭਾਵ ‘ਆਦਿ ਬੀੜ’ ਨੂੰ ਸੰਪਾਦਿਤ ਕੀਤਾ ਗਿਆ।

**(੪)** ਪੰਚਮ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਗੁਰਮੁਖੀ ਭਾਖਾ/ਲਿਪੀ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ 'ਆਦਿ ਬੀੜ' ਲਿਖਣ ਤੇ ਸੰਪਾਦਨਾ ਨਾਲ ਸਿਖ ਧਰਮ, ਦਰਸ਼ਨ, ਸਾਧਨਾ, ਇਤਿਹਾਸ, ਪਰੰਪਰਾ ਅਤੇ ਵਿਦਵਤਾ ਦੇ ਇਕ ਨਵੇਂ ਅਧਿਆਇ ਦੀ ਸ਼ੁਰੂਆਤ ਹੁੰਦੀ ਹੈ। ਹੁਣ ਗੁਰਬਾਣੀ ਇਕ ਵਿਉਂਤਬਧ ਪ੍ਰਮਾਣਿਕ ਰੂਪ ਵਿਚ ਮਿਲਣ ਲਗਦੀ ਹੈ। ਅਗਲੇ ਗੁਰੂ ਸਾਹਿਬਾਨ ਦੇ ਗੁਰਿਆਈ ਸਮੇਂ ਵਿਚ ਗੁਰਮੁਖੀ ਤੇ ਗੁਰਬਾਣੀ ਅਧਿਐਨ, ਅਧਿਆਪਨ, ਖੋਜ ਆਦਿ ਦੇ ਅਨੇਕ ਜਤਨਾਂ ਤਹਿਤ ਸਮਕਾਲੀ ਕੋਸ਼ਿਸ਼ਾਂ ਕਰਨ ਵਾਲੇ ਅਨੇਕ ਵਿਦਵਾਨਾਂ, ਲਿਖਾਰੀਆਂ ਵਿਚ ਭਾਈ ਗੁਰਦਾਸ, ਬਾਬਾ ਬੁਢਾ ਜੀ, ਭਾਈ ਬੰਨੋ, ਭਾਈ ਸੰਤ ਦਾਸ, ਭਾਈ ਹਰੀਆ, ਭਾਈ ਸੁਖਾ, ਭਾਈ ਮਨਸਾ ਰਾਮ, ਭਾਈ ਬੂੜਾ ਸੰਧੂ, ਭਾਈ ਬਿਧੀ ਚੰਦ, ਭਾਈ ਗੁਰਦਿਤਾ ਜਟੇਟਾ, ਭਾਈ ਰੂਪ ਕੁਇਰ, ਭਾਈ ਰਾਮ ਰਾਇ, ਭਾਈ ਯੋਗ ਰਾਜ, ਭਾਈ ਬਿਰਦ ਦਾਸ, ਭਾਈ ਹਰਦਾਸ, ਸ਼ਹੀਦ ਭਾਈ ਮਨੀ ਸਿੰਘ ਜੀ, ਭਾਈ ਫਤੇ ਚੰਦ, ਭਾਈ ਪਾਖਰ ਮਲ, ਭਾਈ ਹਾਕਮ ਸਿੰਘ ਗ੍ਰੰਥੀ ਆਦਿ ਅਨੇਕ 'ਹੀਰੇ-ਜਵਾਹਰਾਂ' ਦਾ ਨਾਂ ਲਿਆ ਜਾ ਸਕਦਾ ਹੈ, ਜਿਨ੍ਹਾਂ ਵਿਚੋਂ ਬਹੁਤੇ ਅੰਮ੍ਰਿਤਸਰ ਟਕਸਾਲ ਨਾਲ ਹੀ ਸੰਬੰਧਿਤ ਸਨ। ਬਾਅਦ ਵਿਚ ਸਿਖ ਇਤਿਹਾਸ ਵਿਚ, ਜਿਸ ਨੂੰ 'ਗਿਆਨੀਆਂ ਦੀ ਟਕਸਾਲ' ਕਿਹਾ ਗਿਆ, ਦੇ ਕਾਰਜ ਵਿਸ਼ੇਸ਼ ਧਿਆਨ ਮੰਗਦੇ ਹਨ। ਇਨ੍ਹਾਂ ਦਾ ਸਾਰਾ ਕਾਰਜ-ਕ੍ਰਮ ਅਤੇ ਮੁਕਾਮ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਹੀ ਸੀ। ਇਸ ਗਿਆਨੀਆਂ ਦੀ ਟਕਸਾਲ ਦੇ ਇਕ ਤਰ੍ਹਾਂ ਮੋਢੀ ਦੀ ਭੂਮਿਕਾ ਨਿਭਾਉਣ ਵਾਲੇ ਭਾਈ ਗੁਰਦਾਸ ਜੀ ਅਤੇ ਸ਼ਹੀਦ ਮਨੀ ਸਿੰਘ ਜੀ ਸਨ, ਜਿਨ੍ਹਾਂ ਤੋਂ ਅਗਾਂਹ ਕਈ ਵਿਦਵਾਨ ਪੈਦਾ ਹੋਏ ਅਤੇ ਜਿਨਾਂ ਨੇ ਗੁਰਮੁਖੀ ਦਾ ਜਿਥੇ ਦੂਰ-ਦੁਰਾਡੇ ਤਕ ਪ੍ਰਸਾਰ ਕੀਤਾ, ਉਥੇ ਗੁਰਮੁਖੀ ਵਿਚ ਉਚ ਪਾਏ ਦੇ ਸਾਹਿਤ ਸਮੇਤ ਕਈ ਸ਼ਾਨਦਾਰ ਸ਼ੈਲੀਆਂ ਦਾ ਵੀ ਨਿਰਮਾਣ ਕੀਤਾ, ਜਿਵੇਂ ਸ੍ਰੀ ਅਨੰਦਪੁਰ ਸਾਹਿਬ ਅਤੇ ਸ੍ਰੀ ਦਮਦਮਾ ਸਾਹਿਬ ਦੀ ਗੁਰਮੁਖੀ ਲਿਖਤ ਸ਼ੈਲੀ ਦਾ ਵਿਸ਼ੇਸ਼ ਸਥਾਨ ਰਿਹਾ ਹੈ। ਇਨਾਂ ਸ਼ੈਲੀਆਂ ਦੀ ਸੁਹਜਾਤਮਕਤਾ ਵਿਸ਼ੇਸ਼ ਭਾਵਾਂ ਦੀ ਲਖਾਇਕ (ਤਰਜਮਾਨ) ਰਹੀ ਹੈ। ਉਦਾਹਰਨ ਲਈ ਅਨੰਦਪੁਰ ਸਾਹਿਬ ਦੀ ਲਿਖਤ ਸ਼ੈਲੀ ਨੂੰ ਤੀਰ-ਲਿਪੀ ਵੀ ਕਿਹਾ ਜਾਂਦਾ ਰਿਹਾ ਹੈ, ਜੋ ਸਮਕਾਲ ਦੇ ਹਾਲਾਤ ਦਾ ਚਿੰਨ੍ਹ ਵੀ ਹੈ।

**(੫)** ਦਸਮ ਪਾਤਿਸ਼ਾਹ ਹਜੂਰ ਦੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਅਤੇ ਸ੍ਰੀ ਪਉਂਟਾ ਸਾਹਿਬ ਉਪਰੰਤ ਜ਼ਿਕਰ ਯੋਗ ਗੁਰਮੁਖੀ ਵਿਦਿਆ ਦੀ ਟਕਸਾਲ ਦਮਦਮਾ ਸਾਹਿਬ ਸਥਾਪਿਤ ਹੋਈ। ਸ੍ਰੀ ਦਮਦਮਾ ਸਾਹਿਬ ਵਿਖੇ ਦਸਮ ਪਿਤਾ ਗੁਰੂ ਕਲਗੀਧਰ ਨੇ ਗੁਰਮੁਖੀ ਦੀ ਪੜ੍ਹਾਈ, ਗੁਰਬਾਣੀ ਕਥਾ, ਅਧਿਐਨ, ਸੰਥਿਆ, ਉਤਾਰਿਆਂ ਆਦਿ ਦੀ ਇਕ ਵਿਧੀਵਤ ਪਰੰਪਰਾ ਦਾ ਅਗਾਜ ਕੀਤਾ ਅਤੇ ਇਸ ਖੇਤਰ ਵਿਚ ਗੁਰੂ ਜੀ ਤੋਂ ਵਰੋਸਾਏ ਦੋ ਗੁਰਮੁਖਾਂ- ਸ਼ਹੀਦ ਭਾਈ ਮਨੀ ਸਿੰਘ ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਦਾ ਇਸ ਖੇਤਰ ਵਿਚਲਾ ਯੋਗਦਾਨ ਅਦੁਤੀ ਹੈ। ਇਨ੍ਹਾਂ ਦੋ ਗੁਰਮੁਖਾਂ ਦੀ ਘਾਲ-ਕਮਾਈ ਰਾਹੀਂ ਹੋਂਦ ਵਿਚ ਆਈਆਂ ਗੁਰਬਾਣੀ ਟਕਸਾਲਾਂ ਨੇ ਗੁਰਮੁਖੀ ਦੇ ਖੇਤਰ ਵਿਚ ਲਾ-ਮਿਸਾਲ ਯੋਗਦਾਨ ਪਾਇਆ। ਗੁਰੂ ਜੀ ਤੋਂ ਆਸ਼ੀਰਵਾਦ ਪ੍ਰਾਪਤ 'ਸਿਖ ਵਿਦਵਤਾ ਦੀ ਨਿਰਮਲ ਟਕਸਾਲ' ਤੇ ਭਾਈ ਘਨ੍ਹਈਆ ਜੀ ਦੀ ਪਾਰਸ ਛੋਹ ਰਾਹੀਂ 'ਸੇਵਾ ਪੰਥ' ਦੁਆਰਾ ਗੁਰਮੁਖੀ ਦੇ ਪ੍ਰਸਾਰ-ਪ੍ਰਚਾਰ ਵਿਚ ਪਾਏ ਯੋਗਦਾਨ ਨੂੰ ਮੁਲੰਕਣ ਤਥਾ ਉਲੀਕਣ ਲਈ ਸੁਤੰਤਰ ਪੁਸਤਕਾਂ ਦੀ ਜ਼ਰੂਰਤ ਹੈ। ਜਿਕਰਯੋਗ ਹੈ ਕਿ ਅਠਾਰਵੀਂ-ਉਨੀਵੀਂ ਸਦੀ ਦੇ ਬਿਖੜੇ ਦੌਰ ਵਿਚ ਉਦਾਸੀ, ਨਿਰਮਲ, ਸੇਵਾ ਪੰਥੀ ਆਦਿ ਸਿਖ ਟਕਸਾਲਾਂ ਦੇ ਪ੍ਰਚਾਰ-ਪ੍ਰਸਾਰ ਦੀ ਬਦੌਲਤ ਹੀ ਗੁਰਮੁਖੀ ਅਤੇ ਗੁਰਬਾਣੀ ਦਾ ਚਾਨਣ ਦੇਸ-ਵਿਦੇਸ ਦੂਰ-ਦੁਰਾਡੇ ਇਲਾਕਿਆਂ ਵਿਚ ਪਹੁੰਚਿਆ ਸੀ।

**(੬)** ਮਿਸਲ-ਕਾਲ ਤੇ ਰਣਜੀਤ ਸਿੰਘ-ਕਾਲ ਵਿਚ, ਸਿਖ ਟਕਸਾਲਾਂ, ਸੰਪ੍ਰਦਾਵਾਂ, ਸਾਧੂਆਂ ਜਾਂ ਮਿਸਲਦਾਰਾਂ ਅਤੇ ਨਿਜੀ ਰੂਪ ਵਿਚ ਅਨੇਕ ਵਿਅਕਤੀਆਂ ਨੇ ਗੁਰਮੁਖੀ ਵਿਦਿਆ ਤੇ ਗੁਰਬਾਣੀ ਸੰਥਿਆ ਵਿਚ ਭਰਪੂਰ ਯੋਗਦਾਨ ਪਾਇਆ। ਇਸ ਸਮਕਾਲ ਵਿਚ ਜਗਿਆਸੂਆਂ ਜਾਂ ਆਮ ਲੋਕਾਂ ਨੂੰ ਪਹਿਲਾਂ ਗੁਰਮੁਖੀ ਸਿਖਾਈ ਜਾਂਦੀ ਸੀ, ਫਿਰ ਗੁਰਬਾਣੀ ਦੀ ਸੰਥਿਆ ਜਾਂ ਹੋਰ ਸਿਖਲਾਈ ਕਰਵਾਈ ਜਾਂਦੀ ਸੀ। ਇਉਂ ਸਿਖਿਆਰਥੀ ਗੁਰਮੁਖੀ/ਗੁਰਬਾਣੀ ਅਖਰਾਂ ਜਾਂ ਲਗਾਂ ਦੀ ਹਰੇਕ ਬਰੀਕ ਤੋਂ ਬਰੀਕ ਧੁਨੀ ਸਿਖ ਜਾਂਦਾ ਸੀ।

**(੭)** ਪੰਜਾਬ ਵਿਚਲੇ 19ਵੀਂ ਸਦੀ ਦੇ ਆਖਰੀ ਤੇ 20ਵੀਂ ਸਦੀ ਦੇ ਮੁਢਲੇ ਕੁਝ ਦਹਾਕਿਆਂ ਵਾਲੇ ਸਮੇਂ ਦੇ ਇਤਿਹਾਸ ਵਿਸ਼ੇਸ਼ ਵਿਚ ‘ਸਿੰਘ ਸਭਾ ਲਹਿਰ’, ਸਿਖ ਧਾਰਮਿਕ ਤੇ ਸਭਿਆਚਾਰਕ-ਅਵਚੇਤਨ (ਚੇਤਨਾ ਦੀ ਡੂੰਘ) ਦਾ ਪੁਨਰ-ਸਿਰਜਣ ਸੀ ਅਤੇ ਇਸ ਅਵਚੇਤਨ ਦਾ ਕੇਂਦਰ-ਬਿੰਦੂ 'ਪਛਾਣ' ਸੀ। ਸਿੰਘ ਸਭਾ

ਲਹਿਰ ਦੇ ਪ੍ਰਭਾਵ ਤਥਾ ਹਿੰਮਤ ਨਾਲ ਛੋਟੇ-ਛੋਟੇ ਗੁਰਮੁਖੀ ਵਿਦਿਆਲਿਆਂ ਦੀ ਇਕ ਲੜੀ ਖੜੀ ਹੋ ਗਈ, ਜਿਹੜੀ ਕਲਕੱਤੇ (ਬੰਗਾਲ) ਤੋਂ ਲੈ ਕੇ ਪਿਸ਼ਾਵਰ ਤਕ ਫੈਲੀ। ਇਸ ਮਹਾਨ ਕਾਰਜ ਵਿਚ ਸਿੰਘ ਸਭਾ ਲਹਿਰ ਦੇ ਉਤਸ਼ਾਹੀ ਸਜਣਾਂ ਤੋਂ ਬਿਨਾਂ ਕਈ ਮਿਤ-ਸੰਗਠਨਾਂ, ਸਿਖ ਟਕਸਾਲਾਂ, ਸੰਪਰਦਾਵਾਂ, ਵਿਅਕਤੀਗਤ ਜਾਂ ਪਰੰਪਰਿਕ ਘਰਾਣਿਆਂ ਦਾ ਯੋਗਦਾਨ ਵੀ ਰਿਹਾ। ਪੰਜਾਹਵਿਆਂ-ਸਠਵਿਆਂ ਦੇ ਲਗਪਗ ਸ਼ੁਰੂ ਹੋਈਆਂ ਸਿਖ ਮਿਸ਼ਨਰੀ ਲਹਿਰਾਂ ਦਾ ਵੀ ਗੁਰਮੁਖੀ ਪ੍ਰਸਾਰ-ਪ੍ਰਚਾਰ ਵਿਚ ਵਿਸ਼ੇਸ਼ ਯੋਗਦਾਨ ਰਿਹਾ। ਸਤਰਵਿਆਂ ਦੇ ਸ਼ੁਰੂ (੧੯੬੬) ਵਿਚ ਸ਼ਤਾਬਦੀਆਂ ਮਨਾਉਣ ਦੀ ਸ਼ੁਰੂਆਤ ਨਾਲ ਇਕ ਨਵੀਂ ਪ੍ਰਕਾਰ ਦੀ ਚੇਤਨਾ ਦਾ ਉਦੈ ਹੋਇਆ। ੧੯੭੩ ਵਿਚ ਸਿੰਘ ਸਭਾ ਦੀ ੧੦੦ ਸਾਲਾ ਸ਼ਤਾਬਦੀ ਉਤੇ ਪਾਠ-ਬੋਧ ਸਮਾਗਮਾਂ ਦੀ ਆਰੰਭੀ ਲੜੀ ਨਾਲ ਇਸ ਖੇਤਰ ਵਿਚ ਕਾਫੀ ਜਾਗਰਿਤੀ ਆਈ।

**(੮)** ਪੰਜਾਬ ਦੇ ਬਟਵਾਰੇ, ਖਾਸ ਕਰਕੇ ਪੰਜਾਬੀ ਸੂਬਾ ਬਣਨ ਉਪਰੰਤ ਨਵੀਆਂ ਸਿਖਿਆ ਨੀਤੀਆਂ ਨਾਲ ਗੁਰਮੁਖੀ ਅਧਿਐਨ-ਅਧਿਆਪਨ ਦੇ ਪ੍ਰਚਾਰ-ਪ੍ਰਸਾਰ ਵਿਚ ਪ੍ਰਮੁਖ ਤੌਰ ਉਤੇ ਦੋ ਦਿਸ਼ਾਵੀ ਤਬਦੀਲੀ ਵਾਪਰੀ- ਇਕ ਪਾਸੇ ਤਾਂ ਪੰਜਾਬੀ ਬੋਲੀ ਲਈ ਕਨੂੰਨੀ ਤੇ ਦਫਤਰੀ ਤੌਰ ’ਤੇ ਗੁਰਮੁਖੀ ਲਿਪੀ ਨੂੰ ਮਾਣਤਾ ਮਿਲਣ ਨਾਲ ਇਸ ਦੇ ਵਿਕਾਸ ਦੀਆਂ ਬੇਅੰਤ ਸੰਭਾਵਨਾਵਾਂ ਪੈਦਾ ਹੋਈਆਂ, ਜਿਸ ਨਾਲ ਹੋਰ ਕਈ ਖੇਤਰਾਂ ਦੀਆਂ ਪ੍ਰਾਪਤੀਆਂ ਸਮੇਤ ਇਸ ਵਿਚ ਉਚ ਪਧਰ ਦਾ ਕਈ ਪ੍ਰਕਾਰੀ ਬੇਅੰਤ ਸਾਹਿਤ ਰਚਿਆ ਗਿਆ ਅਤੇ ਇਹ ਪ੍ਰਕਿਰਿਆ ਹੁਣ ਵੀ ਨਿਰੰਤਰ ਜਾਰੀ ਹੈ। ਦੂਜੇ ਪਾਸੇ, ਇਸ ਨਾਲ ਜਿਸ ਕਿਸਮ ਦੀ ਪ੍ਰਤੀਬਧਤਾ; ਦ੍ਰਿੜ੍ਹਤਾ, ਭਾਵਨਾ ਤੇ ਦ੍ਰਿਸ਼ਟੀ ਗੁਰਮੁਖੀ ਦੀਆਂ ਮੁਢਲੀਆਂ ਟਕਸਾਲਾਂ ਵਿਚ ਕਾਇਮ ਸੀ, ਜੇ ਉਹ ਪੂਰੀ ਤਰ੍ਹਾਂ ਖਤਮ ਨਹੀਂ, ਤਾਂ ਦੁਰਲਭ ਹੋਣੀ ਸ਼ੁਰੂ ਹੋ ਗਈ।

**(੯)** ਵਰਤਮਾਨ ਗੁਰਮੁਖੀ ਦਾ ਪ੍ਰਚਾਰ-ਪ੍ਰਸਾਰ ਭਾਵੇਂ ਦੇਸ-ਵਿਦੇਸ ਤਕ ਕਈ ਨਵੀਆਂ ਤਕਨੀਕਾਂ ਨਾਲ ਹੋ ਰਿਹਾ ਹੈ; ਇਸ ਬਾਰੇ ਢੇਰ ਸਾਰਾ ਸਾਹਿਤ ਉਪਲਬਧ ਹੈ; ਕਈ ਯੂ-ਟਿਊਬ ਚੈਨਲ ਜਾਂ ਹੋਰ ਬਿਜਲਈ ਪਲੇਟਫਾਰਮ ਹਨ। ਪੰਜਾਬੀ ਮਾਧਿਅਮ ਨਾਲ ਸੰਬੰਧਿਤ ਲਗਭਗ ਹਰੇਕ ਸਕੂਲ, ਕਾਲਜ ਜਾਂ ਯੂਨੀਵਰਸਿਟੀਆਂ ਵਿਚ ਇਸ ਨੂੰ ਪੜ੍ਹਿਆ-ਪੜ੍ਹਾਇਆ ਜਾ ਰਿਹਾ ਹੈ। ਹਰ ਮਹੀਨੇ ਇਸ ਮਾਧਿਅਮ ਵਿਚ ਢੇਰ ਸਾਹਿਤ ਛਪਦਾ ਹੈ। ਪੀਐਚ.ਡੀ. ਦੀਆਂ ਡਿਗਰੀਆਂ ਇਸ ਮਾਧਿਅਮ

ਰਾਹੀਂ ਹੁੰਦੀਆਂ ਹਨ। ਪੰਜਾਬੀ ਦੇ ਹਵਾਲੇ ਵਿਚ ਹੋਰ ਵੀ ਬਹੁਤ ਕੁਝ ਹੋ ਰਿਹਾ ਹੈ, ਪਰ ਐਨਾ ਕੁਝ ਹੋਣ ਦੇ ਬਾਵਜੂਦ ਬਦਲ ਰਹੀਆਂ ਪ੍ਰਸਥਿਤੀਆਂ ਕਾਰਨ ਹੁਣ ਗੁਰਮੁਖੀ ਜਾਣਨ, ਸਮਝਣ ਤੇ ਪਿਆਰਨ ਵਾਲਿਆਂ ਦੀ ਲਗਾਤਾਰ ਥੋੜ ਹੁੰਦੀ ਜਾ ਰਹੀ ਹੈ। ਇਸ ਥੋੜ ਨੂੰ ਪੂਰਨ ਦੀ ਲੋੜ ਹੈ।

## ੲ. ਗੁਰਮੁਖੀ ਦੀਆਂ ਵਿਸ਼ੇਸ਼ਤਾਈਆਂ

ਗੁਰੂ ਵਰੋਸਾਈ ਗੁਰਮੁਖੀ ਦੀਆਂ ਅਨੇਕ-ਪਖੀ ਵਿਸ਼ੇਸ਼ਤਾਵਾਂ ਹਨ, ਇਥੇ ਚੰਦ-ਕੁ ਹੀ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ:

(੧) ਗੁਰਮੁਖੀ ਸਰਲ, ਸਪਸ਼ਟ ਤੇ ਆਮ ਜਨ-ਸਧਾਰਨ ਤਕ ਸੌਖ ਨਾਲ ਪਹੁੰਚਣ ਵਾਲੀ ਲਿਪੀ ਹੈ। ਕੋਈ ਵੀ ਅਖਰ ਅਜਿਹਾ ਨਹੀਂ ਜਿਹੜਾ ਲਿਖਣ, ਦੇਖਣ ਜਾਂ ਯਾਦ ਕਰਨ ਵਿਚ ਔਖਾ ਹੋਵੇ। ਇਹੀ ਕਾਰਨ ਹੈ ਕਿ ਪੰਜਾਬ ਦੀਆਂ ਪੁਰਾਤਨ ਮਾਵਾਂ ਘਰਾਂ ਵਿਚ ਹੀ ਬੱਚਿਆਂ ਨੂੰ ਸਹਿਜ-ਸੁਭਾਅ ਗੁਰਮੁਖੀ ਸਿਖਾ ਦਿੰਦੀਆਂ ਸਨ।

(੨) ਇਸ ਦੇ ਅਖਰਾਂ ਦੀ ਬਣਾਵਟ ਅਰਥ ਤੇ ਸੁਹਜ ਭਰਪੂਰ ਹੈ, ਇਹ ਅੱਖਾਂ ਨੂੰ ਸੁੰਦਰ ਲਗਦੇ ਹਨ ਤੇ ਸੁਹਜਾਤਮਕਤਾ ਪੈਦਾ ਕਰਦੇ ਹਨ।

(੩) ਗੁਰਮੁਖੀ ਪੈਂਤੀ ਦੀ ਜੋ ਵਿਵਸਥਾ ੫ ਟੋਲੀਆਂ (ਕਾਲਮਾਂ) ਤੇ ੭ ਵਰਗਾਂ ਵਿਚ ਸਥਾਪਿਤ ਹੈ, ਇਹ ਧੁਨੀ-ਵਿਗਿਆਨਕ ਅਧਾਰ ਉਤੇ ਕਾਇਮ ਹੈ। ਸਾਰੇ ਅਖਰ ਕੰਠ ਤੋਂ ਮੂੰਹ ਤਕ ਜਾਤਰਾ ਕਰਦੇ ਹਨ।

(੪) ਗੁਰਮੁਖੀ ਇਕ ਅਜਿਹੀ ਲਿਪੀ ਹੈ, ਜੋ 'ੳ' (ਊੜੇ) ਤੋਂ ਸ਼ੁਰੂ ਹੁੰਦੀ ਹੈ। ਆਮ ਹਾਲਤ ਵਿਚ ਅਕਸਰ ਲਿਪੀਮਾਲਾਵਾਂ 'ਅ' (ਐੜੇ) ਤੋਂ ਸ਼ੁਰੂ ਹੁੰਦੀਆਂ ਹਨ। 'ੳ' ਤੋਂ ਸ਼ੁਰੂ ਹੋਣ ਦੇ ਦੋ ਕਾਰਨ ਹਨ- ਪਹਿਲਾ ਕਾਰਨ ਰੂਹਾਨੀ ਜਾਂ ਅਧਿਆਤਮਕ ਹੈ, ਜਿਸ ਤਹਿਤ ਊੜਾ ਓਅੰਕਾਰ ਧੁਨੀ ਦਾ ਪ੍ਰਤੀਕ ਬਣਦਾ ਹੈ, ਗੁਰਬਾਣੀ ੴ ਤੋਂ ਸ਼ੁਰੂ ਹੁੰਦੀ ਹੈ; ਇਸ ਦੀ ਗੋਲਾਈਦਾਰ ਸ਼ਕਲ ਜਾਂ ਅਕਾਰ 'ੳ' ਵੀ ਬ੍ਰਹਿਮੰਡ ਜਾਂ (ਗੁਰਦੁਆਰਾ ਸਾਹਿਬ ਦੇ) ਗੁੰਬਦ ਵਾਂਗ ਹੈ; ਭਾਵ ਸਮੁਚੀ ਰਚਨਾ ਗੋਲਾਈਦਾਰ ਹੀ ਹੈ; ਗੋਲ ਅਕਾਰ ਦਾ ਕੋਈ ਆਦਿ-ਅੰਤ ਨਹੀਂ ਹੁੰਦਾ, ਇਉਂ 'ੳ' ਅਨੰਤਤਾ/ ਬੇਅੰਤਤਾ ਦਾ ਪ੍ਰਤੀਕ ਹੈ। ਦੂਜਾ ਕਾਰਨ ਧੁਨੀ-ਵਿਗਿਆਨਕ ਹੈ। 'ੳ-ਅ-ੲ' ਦੀ ਤਰਤੀਬ ਕੰਠ ਤੋਂ ਮੂੰਹ (ਬੁੱਲ੍ਹਾਂ) ਤਕ ਸਫਰ ਕਰਦੀ ਹੈ। ਇਵੇਂ ਹੀ ਕ-ਵਰਗ ਜਾਂ ਪ-ਵਰਗ ਪਾਲਾਂ ਕਰਦੀਆਂ ਹਨ।

(੫) ਗੁਰਮੁਖੀ ਅਖਰਾਤਮਕ (syllabic) ਲਿਪੀ ਹੈ। ਇਥੇ ਇਕ 'ਅਖਰ' ਸੰਬੰਧਿਤ ਇਕ 'ਧੁਨੀ' ਨੂੰ ਅੰਕਿਤ ਕਰਦਾ ਹੈ। ਹੋਰਾਂ ਲਿਪੀਆਂ, ਜਿਵੇਂ ਰੋਮਨ ਵਿਚ ਇਕੱਲਾ 'A' ਲਗਭਗ ਛੇ ਧੁਨੀਆਂ ਦਾ ਸੰਕੇਤ ਕਰਦਾ ਹੈ: ਏ (name, rain); ਐ (act, fat), ਆੱ (law, dawn), ਏੇਂ (above, about), ਅ (affair, afferent), ਆ (all, ball) ਆਦਿ। ਇਸ ਤਰ੍ਹਾਂ ਦੀ ਕੋਈ ਸਮਸਿਆ ਗੁਰਮੁਖੀ ਵਿਚ ਨਹੀਂ। ਇਥੇ 'ਇਕ ਅਖਰ- ਇਕ ਧੁਨੀ' ਬਰਾਬਰ ਹੈ।

(੬) ਗੁਰਮੁਖੀ ਦਾ ਕੋਈ ਅਖਰ ਵੀ ਸੰਯੁਕਤ ਜਾਂ ਗੁੰਝਲਦਾਰ ਨਹੀਂ। ਇਸ ਕਰਕੇ ਕਿਸੇ ਵੀ ਕਿਸਮ ਦੀ ਲਿਖਤੀ, ਉਚਾਰਨ ਜਾਂ ਧੁਨੀ-ਵਿਗਿਆਨਕ ਸਮਸਿਆ ਪੈਦਾ ਨਹੀਂ ਹੁੰਦੀ।

(੭) ਜਿਵੇਂ ਪਹਿਲਾਂ ਵੀ ਇਸ਼ਾਰਾ ਕੀਤਾ ਹੈ ਕਿ ਗੁਰਮੁਖੀ ਦੇ ਲਿਪੀ ਚਿੰਨ੍ਹ; ਧੁਨੀ ਦੇ ਅਨੁਰੂਪ ਹਨ, ਜੋ ਅਖਰ ਹੈ; ਧੁਨੀ ਵੀ ਉਸ ਦੇ ਅਨੁਰੂਪ ਹੀ ਹੈ (ਭਾਸ਼ਾ ਵਿਗਿਆਨਕ ਸ਼ਬਦਾਵਲੀ ਵਿਚ ਧੁਨੀ ਦੇ ਅਨੁਰੂਪ ਲਿਪੀ ਸੰਕੇਤ ਦੇ ਨਾਂ ਹਨ) ਇਉਂ ਗੁਰਮੁਖੀ ਯਾਦ ਕਰਨ ਵਿਚ ਸੁਖਾਲੀ ਹੈ।

(੯) ਗੁਰਮੁਖੀ ਲਿਖਣ ਨੂੰ ਬਹੁਤ ਹੀ ਸਰਲ ਤੇ ਪ੍ਰਵਾਹਮਈ ਹੈ। ਇਸ ਦਾ ਲਿਖਤ, ਪੜ੍ਹਤ, ਤੇ ਸਥਾਪਿਤ ਰੂਪ ਇਕੋ ਜਿਹਾ ਹੈ। ਕਈਆਂ ਲਿਪੀਆਂ ਵਿਚ ਲਿਖਤ ਨੂੰ ਸਰਲ ਤੇ ਪ੍ਰਵਾਹਮਈ ਬਣਾਉਣ ਖਾਤਰ ਪ੍ਰਵਾਹੀ-ਅਖਰ (cursive writing) ਘੜੇ ਗਏ ਹਨ, ਜੋ ਹੁਣ ਅਰਥ-ਭੇਦਕ ਵੀ ਬਣ ਗਏ ਹਨ, ਜਿਵੇਂ 'God' ਤੇ 'god' ਦੇ ਅਰਥਾਂ ਵਿਚ ਫਰਕ ਹੈ (ਪਹਿਲੇ ਦਾ ਭਾਵ ਰੱਬ; ਦੂਜੇ ਦਾ 'ਦੇਵ' ਹੈ)। ਗੁਰਮੁਖੀ ਵਿਚ ਅਜਿਹੀ ਦੂਹਰੀ ਸਿਰਦਰਦੀ (ਮਿਹਨਤ) ਦੀ ਲੋੜ ਨਹੀਂ। ਇਥੇ ਇਕੋ ਸਥਾਪਿਤ ਰੂਪ ਹੀ ਲਿਖਣ ਪੜ੍ਹਨ ਵਿਚ ਸਥਿਰ ਹੈ। ਸ਼ਬਦ-ਬਣਤਰ ਦੀ ਕਿਸੇ ਵੀ ਸਥਿਤੀ ਵਿਚ ਅਖਰ ਦੀ ਸ਼ਕਲ ਉਹੀ ਰਹਿੰਦੀ ਹੈ (ਉਚਾਰਨ ਵੀ ਲਗਭਗ ਉਹੀ ਰਹਿੰਦਾ ਹੈ; ਗੁਰਬਾਣੀ ਵਿਚ ਤਾਂ ਉਚਾਰਨ ਲਿਖਤ ਵਾਲਾ ਸੌ ਫੀਸਦੀ ਰਹਿੰਦਾ ਹੈ), ਪਰ ਰੋਮਨ, ਉਰਦੂ ਆਦਿ ਕੋਲ ਇਹ ਸੁਵਿਧਾ ਨਹੀਂ।

(੧੦) ਸ੍ਵਰਾਂ ਨੂੰ ਅੰਕਿਤ ਕਰਨ ਲਈ ਗੁਰਮੁਖੀ ਵਿਚ ਤਿੰਨ ਸ੍ਵਰ ਅਖਰ 'ੳ, ਅ, ੲ' ਹੀ ਹਨ, ਬਾਕੀ ਕਾਰਜ ਲਗਾਂ ਕਰਦੀਆਂ ਹਨ; ਜਦਕਿ ਹੋਰਨਾਂ ਕਈ

ਲਿਪੀਆਂ ਵਿਚ ਇਹ ਕਾਫ਼ੀ ਜ਼ਿਆਦਾ ਹਨ। ਇਉਂ ਗੁਰਮੁਖੀ ਵਿਚ ਲਿਖੀ ਗਈ ਕਿਸੇ ਵੀ ਲਿਖਤ ਦਾ ਉਚਾਰਨ ਸਿਖਣਾ ਤੇ ਬੋਲਣਾ ਸੌਖਾ ਹੈ।

(੧੧) ਕਈ ਲਿਪੀਆਂ ਵਿਚ ਅਖਰ ਦੀ ਲਿਖਤ ਵਿਚ ਵਰਤੋਂ ਦੇ ਕਈ-ਕਈ ਤਰੀਕੇ ਹਨ। ਗੁਰਮੁਖੀ ਵਿਚ ਦੋ ਹੀ ਤਰੀਕੇ ਹਨ- ਇਕ ਪੂਰਾ ਤੇ ਇਕ ਪੈਰ ਵਿਚ। ਪੈਰ ਵਿਚ ਵੀ 'ਸ਼ੁਧ ਵਿਅੰਜਨ' ਦਰਸਾਉਣ ਖਾਤਰ ਵਰਤੋਂ ਹੁੰਦੀ ਹੈ, ਭਾਵ ਗੁਰਮੁਖੀ ਪੈਰ ਅਖਰਾਂ ਦੀ ਵਰਤੋਂ ਜਿਥੇ ਸਰਲ, ਸੌਖੀ ਤੇ ਕਾਫ਼ੀ ਵਿਰਲੀ (ਬਹੁਤ ਘਟ) ਹੈ, ਉਥੇ ਇਸ ਦਾ ਕਾਰਨ ਧੁਨੀ-ਅਰਥਾਤਮਕ ਹੈ, ਫਜ਼ੂਲ ਨਹੀਂ। ਇਉਂ ਹੀ ਕਈ ਲਿਪੀਆਂ ਵਿਚ ਨਾਸਕੀ ਆਦਿ ਦਰਸਾਉਣ ਲਈ ਵੀ ਅਖਰਾਂ ਨੂੰ ਸ਼ਕਲ ਪਖੋਂ ਅਧ ਕਰਨਾ ਪੈਂਦਾ ਹੈ, ਪਰ ਗੁਰਮੁਖੀ ਵਿਚ < ਂ ਤੇ ੰ > ਚਿੰਨ੍ਹ ਇਹ ਕੰਮ ਸੌਖਿਆਂ ਹੀ ਕਰ ਦਿੰਦੇ ਹਨ। ਇਉਂ ਹੀ 'ਦੁਤ' ਲਈ ਅਧਕ ਦਾ ਚਿੰਨ੍ਹ ਮੌਜੂਦ ਹੈ। ਅਸਲ ਗੁਰਮੁਖੀ ਵਿਚ ਤਿੰਨ ਸੁਤੰਤਰ ਅਖੰਡ ਧੁਨੀ ਚਿੰਨ੍ਹਾਂ 'ਂ, ੰ, ੱ' ਕਾਰਨ ਭੁਲੇਖੇ ਦੀ ਕੋਈ ਗੁੰਜਾਇਸ਼ ਬਾਕੀ ਨਹੀਂ ਰਹਿੰਦੀ।

(੧੨) 'ਸ, ਹ' ਦੋ ਵਿਅੰਜਨ ਧੁਨੀਆਂ (ਸਪਰਸ਼ੀ ਧੁਨੀਆਂ), ਗੁਰਮੁਖੀ ਵਿਚ ਬਿਲਕੁਲ ਉਸ ਸਥਾਨ ਉਤੇ ਹਨ, ਜਿਥੇ ਇਨ੍ਹਾਂ ਨੂੰ ਧੁਨੀ-ਵਿਗਿਆਨਕ ਨਿਯਮਾਂ ਅਨੁਸਾਰ ਹੋਣਾ ਚਾਹੀਦਾ ਹੈ, ਭਾਵ ਇਹ ਸ੍ਵਰਾਂ 'ੳ, ਅ, ੲ' ਤੇ ਵਿਅੰਜਨਾਂ 'ਕ, ਖ,...ੜ' ਦੇ ਵਿਚਾਲੇ ਪਹਿਲੀ ਕ        ਤਾਰ ਵਿਚ ਹੀ ਹਨ। ਸ੍ਵਰ ਉਚਾਰਨ ਵਿਚ ਕੋਈ ਦੋ ਉਚਾਰਨ-ਅੰਗ ਆਪਸ ਵਿਚ ਛੂੰਹਦੇ ਨਹੀਂ, ਵਿਅੰਜਨਾਂ ਵਿਚ ਜਰੂਰ ਛੂੰਹਦੇ ਹਨ, ਪਰ /ਸ, ਹ/ ਵਿਚ ਬਿਲਕੁਲ ਨੇੜੇ ਆ ਜਾਂਦੇ ਹਨ, ਸਾਹ ਸਪਰਸ਼ ਜਾਂ ਰਗੜ ਖਾ ਕੇ ਲੰਘਦਾ ਹੈ। ਇਉਂ ਇਨ੍ਹਾਂ ਦਾ ਸਥਾਨ ਬਿਲਕੁਲ ਦਰੁਸਤ ਥਾਂ ਹੈ, ਜਦਕਿ ਕਈਆਂ ਲਿਪੀਆਂ, ਵਿਚ ਇਨ੍ਹਾਂ ਦਾ ਸਥਾਨ ਦਰੁਸਤ ਤੇ ਨਿਸ਼ਚਿਤ ਨਹੀਂ।

(੧੩) ਗੁਰਮੁਖੀ ਲਿਪੀ ਦੀ ਮਹਾਨਤਾ, ਵਿਸ਼ੇਸ਼ਤਾ, ਲੋਕਪ੍ਰਿਅਤਾ ਜਾਂ ਵਿਗਿਆਨਕਤਾ ਦਾ ਇਕ ਸਬੂਤ ਇਹ ਵੀ ਹੈ ਕਿ ਇਸ ਦੇ ਮਿਆਰੀਕਰਨ (standardization) ਲਈ ਕਦੇ ਕੋਈ ਸਭਾ, ਸੰਗਠਨ ਜਾਂ ਸਮਿਤੀ ਨਹੀਂ ਬਿਠਾਉਣੀ ਪਈ, ਕਿਉਂਕਿ ਗੁਰਮੁਖੀ ਨੂੰ ਅਜਿਹੀ ਕਦੇ ਲੋੜ ਹੀ ਨਹੀਂ ਪਈ।

ਉਪਰੋਕਤ ਤੋਂ ਬਿਨਾਂ ਗੁਰਮੁਖੀ ਦੇ ਲਗਭਗ ਸਾਰੇ ਅਖਰ ਬਿਨਾਂ ਹਥ ਚੁਕਿਆਂ ਲਿਖੇ ਜਾ ਸਕਦੇ ਹਨ; ਇਹ ਖੱਬੇ ਤੋਂ ਸੱਜੇ ਵਲ ਲਿਖੀ ਜਾਂਦੀ ਹੈ। ਸਿਰੋਰੇਖਾ ਨਾਲ ਅਖਰ ਇਕਾਈ ਰੂਪ ਧਾਰਕੇ ਸ਼ਬਦ-ਰੂਪ ਬਣਦੇ ਹਨ। ਇਸ ਲਿਪੀ ਵਿਚ ਥੋੜ੍ਹੇ ਬਹੁਤ

ਪਰਿਵਰਤਨ ਜਾਂ ਚਿੰਨ੍ਹੀਕਰਨ ਨਾਲ ਕੋਈ ਵੀ ਭਾਸ਼ਾ ਅਸਾਨੀ ਨਾਲ ਲਿਖੀ ਜਾ ਸਕਦੀ ਹੈ ਅਤੇ ਲਿਖੀ ਗਈ ਵੀ ਹੈ, ਜਿਵੇਂ ਉਤਰੀ ਭਾਰਤ ਵਿਚ ਲੰਮੇ ਸਮੇਂ ਤਕ ਵਰਤੀਂਦੀ 'ਸਾਧ/ ਸਧੂਕੜੀ ਭਾਖਾ' ਦਾ ਮਣਾਂ-ਮੂੰਹੀਂ ਸਾਹਿਤ ਗੁਰਮੁਖੀ ਵਿਚ ਲਿਖਿਆ ਜਾਂਦਾ ਰਿਹਾ ਹੈ। ਗੁਰਮੁਖੀ ਦੇ ਪ੍ਰਚਲਨ ਜਾਂ ਵਿਗਸਣ ਵਿਚ ਰੋਕ ਇਸ ਦੀ ਸੰਰਚਨਾ (ਸਮੁਚੀ ਬਣਤਰ) ਵਿਚ ਨਹੀਂ, ਬਲਕਿ 'ਸਿਆਸਤ, ਫਿਰਕੂ ਮਾਨਸਿਕਤਾ, ਅਗਿਆਨ ਤੇ ਸੌੜੀਆਂ ਨੀਤੀਆਂ' ਵਿਚ ਹੈ। ਜਿਨ੍ਹਾਂ ਦੇ ਸਿਰ ਉਤੇ ਇਸ ਦੀ ਜਿੰਮੇਵਾਰੀ ਹੈ, ਉਹ ਅਵੇਸਲੇ ਹਨ; ਜਿਹੜੇ ਇਸ ਨੂੰ ਪਿਆਰਦੇ ਹਨ, ਉਨ੍ਹਾਂ ਦੀ ਜੀਣ-ਥੀਣ ਤੇ ਹੋਂਦ ਦੀ ਸਮਸਿਆ ਬਣੀ ਹੋਈ ਹੈ।

## ਹ. ਗੁਰਮੁਖੀ ਦਾ ਅਦਬ–ਸਤਿਕਾਰ

ਇਤਿਹਾਸ ਗਵਾਹ ਹੈ ਕਿ ਸਿਖਾਂ ਨੇ ਸਿਰ-ਧੜ ਦੀ ਬਾਜੀ ਲਾ ਕੇ ਜਿਵੇਂ ਗੁਰਬਾਣੀ, ਇਤਿਹਾਸ ਅਤੇ ਆਪਣੇ ਵਿਰਸੇ ਦਾ ਅਦਬ ਸਤਿਕਾਰ ਕਾਇਮ ਰਖਿਆ ਹੈ, ਤਿਵੇਂ ਗੁਰਮੁਖੀ ਨੂੰ ਵੀ ਪਿਆਰ ਕੀਤਾ ਹੈ। ਹਰ ਸੂਝਵਾਨ ਨੂੰ ਇਹ ਪਤਾ ਹੈ ਕਿ ਧਰਮ ਵਿਚ ਸਿਦਕ, ਪਰੰਪਰਾ, ਨਿਮਰਤਾ, ਸ਼ਰਧਾ, ਵਿਸ਼ਵਾਸ, ਅਦਬ, ਸਤਿਕਾਰ, ਬਿਬੇਕ ਆਦਿ ਬਹੁਤ ਉਚੀਆਂ ਕੀਮਤਾਂ (higher values) ਹੁੰਦੀਆਂ ਹਨ। ਇਸ ਲਈ ਗੁਰਬਾਣੀ ਪ੍ਰਤੀ ਉਸ ਦੇ ਮੰਨਣ ਵਾਲਿਆਂ ਵਿਚ ਇਨ੍ਹਾਂ ਕੀਮਤਾਂ ਦਾ ਹੋਣਾ ਜਰੂਰੀ ਅਤੇ ਕੁਦਰਤੀ ਹੈ; ਇਹੀ ਕਾਰਨ ਹੈ ਕਿ ਸਾਡੇ ਬਜੁਰਗ ਗੁਰਮੁਖੀ ਅਖਰਾਂ ਨੂੰ ਕਦੇ ਵੀ ਪੈਰਾਂ ਹੇਠ ਰੁਲਣ ਨਹੀਂ ਸੀ ਦਿੰਦੇ, ਕਿਉਂਕਿ ਉਨ੍ਹਾਂ ਦੇ ਇਹ ਅਹਿਸਾਸ ਡੂੰਘੇ ਸਨ ਕਿ ਇਹ ਮਾਤਰ ਅਖਰ ਨਹੀਂ, ਇਹ ਗੁਰੂ ਮੁਖ ਵਿਚੋਂ ਸਿਰਜੇ ਗਏ ਹਨ, ਇਨ੍ਹਾਂ ਵਿਚ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਹਾਂ ਦੀ ਸੁਗੰਧੀ ਘੁਲੀ ਹੋਈ ਹੈ; ਇਨ੍ਹਾਂ ਵਿਚ ਗੁਰਬਾਣੀ ਦਾ ਪ੍ਰਗਾਸ ਹੋਇਆ ਹੈ। ਅਦਬ ਤੇ ਸਿਦਕ ਦੇ ਇਨ੍ਹਾਂ ਡੂੰਘੇ ਅਹਿਸਾਸਾਂ ਕਾਰਨ ਹੀ ਗੁਰਮੁਖੀ ਦੀ ਜੋਤਿ ਅਠਾਰਵੀਂ ਸਦੀ ਦੇ ਉਨ੍ਹਾਂ ਹਨ੍ਹੇਰੇ ਝਖੜਾਂ ਵਿਚ ਜਗਦੀ ਰਹੀ, ਜਦੋਂ ਹਕੂਮਤਾਂ ਅਤੇ ਬੌਣਵਾਦੀ (ਬੌਣੀਆਂ; ਮਾਨਸਿਕ ਰੋਗੀ) ਧਿਰਾਂ ਨੇ, ਬਕੌਲ ਭਾਈ ਰਤਨ ਸਿੰਘ ਭੰਗੂ (ਦੀ ਗਵਾਹੀ ਅਨੁਸਾਰ), ਇਨ੍ਹਾਂ ਗੁਰਮੁਖੀ ਲਿਖਤਾਂ ਨੂੰ ਲਭ-ਲਭ, ਟੋਲ੍ਹ-ਟੋਲ੍ਹ ਕੇ ਨਸ਼ਟ ਕੀਤਾ (*ਸ੍ਰੀ ਗੁਰ ਪੰਥ ਪ੍ਰਕਾਸ਼*, ਸਾਖੀ 115, ਬੰਦ 6, ਪੰਨਾ 303); ਜਦੋਂ 'ਗੁਰ/ਗੁੜ' ਜਿਹੇ ਸ਼ਬਦਾਂ ਨੂੰ ਬੋਲਣ ਉਤੇ ਵੀ ਪਾਬੰਦੀ ਲਾਈ ਹੋਈ ਸੀ। ਹਨ੍ਹੇਰੇ ਝਖੜਾਂ ਦਾ ਇਹ ਤੁਫਾਨ '੧੯੪੭, ੧੯੬੬', ਤੇ ੧੯੮੪' ਵਿਚ ਵੀ

ਝੁਲਿਆ, ਪਰ 'ਗੁਰਮੁਖੀ' ਦੀ ਜੋਤਿ ਜਗਦੀ ਰਹੀ; ਕਿਉਂਕਿ ਇਸ ਉਤੇ ਗੁਰੂ ਪਾਤਸ਼ਾਹਾਂ ਦਾ ਮਿਹਰਾਂ ਭਰਿਆ ਹਥ ਰਿਹਾ ਹੈ ਅਤੇ ਇਸ ਜੋਤਿ ਦੇ ਤੇਲ ਜਾਂ ਘਿਉ ਦੀ ਥਾਂ ਦਸਮ ਪਿਤਾ ਗੁਰੂ ਦੇ ਨਿੱਕੇ (ਸ਼ੀਰਖੋਰ) ਬੱਚਿਆਂ ਤੇ ਸੈਂਕੜੇ ਸ਼ਹੀਦਾਂ ਦਾ ਖੂਨ ਸਿੰਜਿਆ ਹੋਇਆ ਹੈ। ਅਨੇਕ ਅਦਬੀ ਸਾਹਿਤਕਾਰਾਂ, ਕਵੀਆਂ, ਵਿਦਵਾਨਾਂ ਦਾ ਇਸ ਦੀ ਸੀਰਤ ਵਿਚ ਚਿੰਤਨ ਘੁਲਿਆ ਹੋਇਆ ਹੈ।
ਗੁਰਮੁਖੀ ਦੀਆਂ ਉਚ-ਕੀਮਤਾਂ ਦੀ ਹੋਣੀ ਨਾਲ ਵਰਤਮਾਨ, ਹੁਣ ਬਹੁਤੀ ਵਫਾ ਨਹੀਂ ਕਰ ਰਿਹਾ। ਬੇ-ਵਫਾਈ ਦੇ ਕਾਰਨਾਂ ਦੀ ਭਾਵੇਂ ਲੰਮੀ ਸੂਚੀ ਪੇਸ਼ ਕੀਤੀ ਜਾ ਸਕਦੀ ਹੈ, ਪਰ ਸ਼ਾਇਦ ਮੁਖ ਕਾਰਨ ਅਦਬ ਦੇ ਅਰਥ ਬਦਲ ਜਾਣਾ ਹੈ; ਇਸ ਦੇ ਨਿਰਮਲ ਚਿੰਤਨ ਦਾ 'ਗ੍ਰਹਿਣਿਆ' ਜਾਣਾ ਹੈ। ਸੋ ਧਿਆਨ ਰਖਣਯੋਗ ਤਥ ਇਹ ਹੈ ਕਿ ਸਾਨੂੰ ਪਤਾ ਹੋਣਾ ਜਰੂਰੀ ਹੈ ਕਿ ਅਦਬ ਅਤੇ ਸੇਵਾ ਦਾ ਡੂੰਘਾ ਭਾਵ ਕੀ ਹੈ ਅਤੇ ਉਸ ਦੀ ਵਰਤੋਂ-ਸੀਮਾ ਕੀ ਹੈ, ਕਿਉਂਕਿ ਕਈ ਵਾਰ ਅਕਸਰ ਇਹ ਹੋ ਜਾਂਦਾ ਹੈ ਕਿ ਅਸੀਂ ਸ਼ਰਧਾ, ਸਤਿਕਾਰ, ਭਾਵਨਾ ਆਦਿ ਦੇ ਭਾਵ ਹੇਠ ਜਾਂ ਤਾਂ ਇਕਪਾਸੜ ਹੋ ਕੇ ਉਲਾਰੂ ਹੋ ਜਾਂਦੇ ਹਾਂ ਤੇ ਜਾਂ ਫਿਰ ਕਈ ਵਾਰ ਅਜਿਹੇ ਕੰਮਕਾਜ ਭੋਲੇਪਣ ਵਿਚ ਹੀ ਕਰ ਜਾਂਦੇ ਹਾਂ ਕਿ ਉਹ ਉਲਟ ਜਾਂ ਵਿਰੁਧ ਭੁਗਤ ਜਾਂਦੇ ਹਨ। ਵਪਾਰੀ ਬਿਰਤੀਆਂ ਭੋਲੇਪਣ ਦਾ ਗਲਤ ਫਾਇਦਾ ਵੀ ਉਠਾਉਂਦੀਆਂ ਹਨ। ਕਈ ਵਾਰ ਅਦਬ, ਕਰਮਕਾਂਡ ਵੀ ਬਣ ਜਾਂਦਾ ਹੈ। ਇਹ ਤਾਂ ਸਪਸ਼ਟ ਹੀ ਹੈ ਕਿ ਅਦਬ-ਸਤਿਕਾਰ ਅਤੇ ਸੇਵਾ-ਸੰਭਾਲ ਦੇ ਨਿਰਮਲ ਰੂਪ ਸਾਡੇ ਨਿਤਾ-ਪ੍ਰਤੀ ਜੀਵਨ ਵਿਚੋਂ ਕਿਰ ਰਹੇ ਹਨ ਅਤੇ ਉਨ੍ਹਾਂ ਦੇ ਅਰਥ ਬਦਲ ਰਹੇ ਹਨ। ਇਹ ਇਸ਼ਤਿਹਾਰਬਾਜੀ ਜਾਂ ਦੁਕਾਨਦਾਰੀ ਦਾ ਰੂਪ ਲੈ ਰਹੇ ਹਨ; 'ਬਰੈਂਡ' ਬਣ ਰਹੇ ਹਨ। ਸੋ ਅਦਬ ਨਾਲ ਕਈ ਪਹਿਲੂ ਜੁੜੇ ਹੋਏ ਹਨ। ਇਥੇ ਇਨ੍ਹਾਂ ਕੁਝ ਪਹਿਲੂਆਂ ਨੂੰ ਪੇਸ਼ ਕੀਤਾ ਜਾ ਰਿਹਾ ਹੈ :
**(੧)** ਅਦਬ ਜਾਂ ਸਤਿਕਾਰ ਦਾ ਪਹਿਲਾ ਪਖ- ਸੰਸਥਾਈ ਜਾਂ ਸੰਸਕਾਰੀ ਹੈ। ਬਹੁਗਿਣਤੀ ਜਨਮਾਣਸ ਅਥਵਾ ਸਿਖ ਸੰਗਤ, ਜਾਂ ਸੰਗਠਨ (organizations) ਇਸ ਪਹਿਲੂ ਨੂੰ ਵਧੇਰੇ ਸਮਝਦੇ ਜਾਂ ਮਹਿਸੂਸਦੇ ਹਨ ਜਾਂ ਇਹ ਕਹੋ ਕਿ ਇਹ ਪਹਿਲੂ ਵਧੇਰੇ ਸਮਝ ਵਿਚ ਆਉਂਦਾ ਹੈ। ਗੁਰਮੁਖੀ ਵਿਚ ਲਿਖੀ ਕਿਸੇ ਲਿਖਤ ਨੂੰ ਪੈਰਾਂ ਹੇਠ ਰੁਲਣ ਨਾ ਦੇਣਾ, ਵਿਸ਼ੇਸ਼ ਕਰਕੇ ਗੁਰਮੁਖੀ ਦੇ ਧਾਰਮਿਕ ਸਾਹਿਤ ਨੂੰ, ਜਿਵੇਂ ਪੋਥੀਆਂ ਜਾਂ ਗੁਟਕਿਆਂ ਨੂੰ ਸਾਫ਼ ਰੁਮਾਲਿਆਂ ਵਿਚ

ਲਪੇਟਣਾ, ਜੂਠੇ ਹਥ ਨਾ ਲਾਉਣਾ, ਉਚੀ ਤੇ ਸਾਫ਼ ਥਾਂ ਰਖਣਾ ਆਦਿ ਇਸੇ ਅਦਬ ਪ੍ਰਕਿਰਿਆ ਦਾ ਹਿਸਾ ਹਨ। ਅਦਬ ਦਾ ਇਹ ਸੰਸਥਾਈ ਪਖ, ਬੜਾ ਹੀ ਮਹਤਾਯੋਗ ਪਹਿਲੂ ਹੈ। ਵਡੇਰਾ ਲੋਕ-ਸਮੂਹ ਇਸੇ ਪਖ ਦੀ ਸ਼ੁਧਤਾ ਨੂੰ ਹੀ ਅਦਬ ਖਿਆਲ ਕਰਦਾ ਹੈ। ਇਕ ਸੀਮਾ-ਵਿਸ਼ੇਸ਼ ਤਕ ਇਸ ਕਿਸਮ ਦੇ ਅਦਬ-ਅਦਾਬ ਵਿਚ ਪਾਕੀਜ਼ਗੀ ਰਖਣੀ ਨਿਹਾਇਤ ਜਰੂਰੀ ਹੈ, ਪਰ ਜਦੋਂ ਇਹ ਪਖ ਵਧੇਰੇ ਭਾਰੂ ਪੈ ਜਾਵੇ ਤਾਂ ਕਈ ਵਾਰ ਉਲਾਰੂ, ਬਣਾਉਟੀ ਤੇ ਕਰਮਕਾਂਡ ਵੀ ਬਣ ਜਾਂਦਾ ਹੈ। ਕੁਝ ਲਛਣ ਜਾਂ ਚਿੰਨ੍ਹ ਅਜਿਹੇ ਹਨ, ਜਿਹੜੇ ਇਸ ਅਤਿ ਲੋੜੀਂਦੇ ਅਦਬ ਨੂੰ ਗੈਰ-ਕੁਦਰਤੀ ਬਣਾ ਦਿੰਦੇ ਹਨ। ਸ਼ਰਧਾ, ਸਤਿਕਾਰ ਜਾਂ ਅਦਬ ਜਦੋਂ ਦਿਖਾਵੇ ਜਾਂ ਬਣਾਉਟੀਪਣ ਤਥਾ ਗਲੈਮਰ ਵਿਚ ਬਦਲਦਾ ਹੈ, ਜਾਂ ਭਾਰੂ ਹੋ ਜਾਂਦਾ ਹੈ, ਓਦੋਂ ਇਹ ਪਖ ਅਪਣੀ ਸੀਮਾ ਪਾਰ ਕਰ ਜਾਂਦਾ ਹੈ, ਜਿਸ ਤੋਂ ਬਚਣਾ ਜਰੂਰੀ ਹੈ।

**(੨)** ਅਦਬ ਦਾ ਦੂਜਾ ਪਹਿਲੂ ਗੁਰਮੁਖੀ ਦੇ ਪੜ੍ਹਨ-ਲਿਖਣ ਨਾਲ ਸੰਬੰਧਿਤ ਹੈ। ਸਤਿਕਾਰ ਦੇ ਪਹਿਲੇ – ਸੰਸਕਾਰੀ ਜਾਂ ਸੰਸਥਾਈ ਪਖ ਬਾਰੇ ਜਿਸ ਕਿਸਮ ਅਤੇ ਮਾਤਰਾ ਵਿਚ ਸਾਡੇ ਕੋਲ ਜਾਗਰਿਤੀ ਹੈ, ਉਨੀ ਹੀ ਘਾਟ ਇਸ ਦੂਜੇ ਪਹਿਲੂ (ਪੜ੍ਹਨ-ਲਿਖਣ) ਬਾਰੇ ਹੈ। ਹੋਰ ਤਾਂ ਹੋਰ ਸੰਸਥਾਈ ਸਤਿਕਾਰ ਲਈ ਜਿਥੇ ਸਧਾਰਨ ਤੋਂ ਸਧਾਰਨ ਲੋਕ-ਮਨ ਚੇਤੰਨ ਤੇ ਤਤਪਰ ਹੈ, ਉਥੇ ਵਿਚਾਰਾਧੀਨ ਪਖ ਬਾਰੇ ਵਿਸ਼ਿਸ਼ਟ ਤੋਂ ਵਿਸ਼ਿਸ਼ਟ-ਮਨ (ਭਾਵ ਚੇਤੰਨ ਵਰਗ); ਇਥੋਂ ਤਕ ਕਿ ਜ਼ਿੰਮੇਵਾਰ ਧਿਰਾਂ ਵੀ ਅਣਗਹਿਲੀ ਕਰਦੀਆਂ ਹਨ। ਗੁਰਮੁਖੀ ਨੂੰ ਸ਼ੁਧ, ਸਪਸ਼ਟ ਤੇ ਸਹਿਜ ਵਿਚ ਪੜ੍ਹਨਾ-ਲਿਖਣਾ, ਅਦਬ ਦਾ ਇਕ ਅਤਿ ਜਰੂਰੀ ਪਹਿਲੂ ਹੈ। ਅਕਸਰ ਵੇਖਣ, ਸੁਣਨ ਜਾਂ ਵਰਤਣ ਵਿਚ ਆਉਂਦਾ ਹੈ ਕਿ ਕਈ ਕਿਤਾਬਾਂ ਦੀ ਬਾਹਰਲੀ (ਭਾਵ ਸੰਸਥਾਈ) ਸ਼ਾਨੋ-ਸ਼ੌਕਤ ਤਾਂ ਅਖਾਂ ਨੂੰ ਚੁੰਧਿਆ ਦੇਣ ਵਾਲੀ ਹੁੰਦੀ ਹੈ, ਪਰ ਲਿਖਤ ਦਾ ਪਧਰ ਵੇਖ ਕੇ ਲਿਖਣ ਵਾਲਿਆਂ ਦੀ ਸਥਿਤੀ ਉਤੇ ਅਫਸੋਸ ਆਉਂਦਾ ਹੈ। ਇਹ ਜਰੂਰੀ ਗੱਲ ਹੈ ਕਿ ਲਿਖਣ ਵਾਲਿਆਂ ਦੀ ਯਥਾਯੋਗ ਸਿਖਿਆ (training) ਦਾ ਵਿਧੀਵਤ ਪ੍ਰਬੰਧ ਜਰੂਰੀ ਹੈ ਅਤੇ ਇਹ ਗੁਰਮੁਖੀ ਲਿਖਤ ਦੇ ਅਦਬ ਵਿਚ ਅਤਿ ਜਰੂਰੀ ਪਹਿਲੂ ਹੈ। ਗੁਰਮੁਖੀ ਵਿਚ ਲਿਖੀਆਂ ਪੁਸਤਕਾਂ ਦੇ ਇਕ ਵੀ ਅਖਰ ਵਿਚ ਵਾਧ-ਘਾਟ ਨਹੀਂ ਹੋਣੀ ਚਾਹੀਦੀ। ਇਸੇ ਤਰ੍ਹਾਂ ਜਦੋਂ ਪੰਜਾਬੀ ਵਿਚ ਕੋਈ ਪਰਚਾ ਪੜ੍ਹਿਆ ਜਾਂਦਾ ਹੈ; ਜਾਂ ਭਾਸ਼ਣ ਦਿਤਾ ਜਾਂਦਾ ਹੈ ਤਾਂ ਅਦਬ ਦੇ

ਇਸ ਪਹਿਲੂ ਦਾ ਖਿਆਲ ਰਖਿਆ ਜਾਣਾ ਸੰਭਵ ਹਦ ਤਕ ਜਰੂਰੀ ਹੈ। ਅਦਬ ਦੀ ਪਾਲਣਾ ਵੀ ਜਰੂਰੀ ਹੈ ਤੇ ਕਰਮਕਾਂਡ ਵੀ ਬਣਨ ਨਹੀਂ ਦੇਣਾ।

**(੩)** ਆਪਾਂ ਵੇਖਦੇ ਹਾਂ ਕਿ ਸਾਡੇ ਲਗਭਗ ਹਰੇਕ ਇਤਿਹਾਸਕ ਗੁਰਦੁਆਰਾ ਸਾਹਿਬਾਨ ਵਿਚ ਸੰਬੰਧਿਤ ਇਤਿਹਾਸਕ ਬੋਰਡ ਲਗੇ ਹੁੰਦੇ ਹਨ। ਅਜਾਇਬ ਘਰਾਂ ਵਿਚ ਤਸਵੀਰਾਂ ਹੇਠ ਅਕਸਰ ਗੁਰਮੁਖੀ ਵਿਚ ਹੀ ਲਿਖਿਆ ਹੁੰਦਾ ਹੈ; ਸੰਬੰਧਿਤ ਸਥਾਨ ਬਾਰੇ ਦੱਸਣ ਲਈ ਵੀ ਬੋਰਡ ਲੱਗੇ ਹੁੰਦੇ ਹਨ। ਇਸੇ ਤਰ੍ਹਾਂ ਹੋਰ ਵੀ ਖਾਸਕਰ ਸ਼ਹੀਦਾਂ, ਵਿਦਵਾਨਾਂ, 'ਹਠੀਆਂ ਜਪੀਆਂ ਤਪੀਆਂ' ਦੀਆਂ ਤਸਵੀਰਾਂ, ਜੋ ਲੰਗਰ ਹਾਲ, ਬਾਹਰ ਕੰਧਾਂ ਉਤੇ, ਬਰਾਂਡਿਆਂ ਵਿਚ, ਵਿਸ਼ਰਾਮ ਘਰਾਂ, ਸਰਾਵਾਂ ਵਿਚ ਜਾਂ ਚਿਤਰਸਾਲਾ (museum) ਵਿਚ ਲਾਈਆਂ ਹੁੰਦੀਆ ਹਨ, ਉਨ੍ਹਾਂ ਹੇਠ ਜਾਂ ਹੋਰ ਵੀ ਬਹੁਤ ਥਾਵਾਂ ਹਨ, ਜਿਥੇ ਕੁਝ-ਨ-ਕੁਝ ਗੁਰਮੁਖੀ ਵਿਚ ਲਿਖਿਆ ਹੁੰਦਾ ਹੈ। ਜੋ ਕੁਝ ਵੀ ਲਿਖਿਆ ਗਿਆ ਹੁੰਦਾ ਹੈ, ਜਿਸ ਤਰ੍ਹਾਂ ਉਸ ਦੀ (ਪੰਜਾਬੀ) ਭਾਸ਼ਾ-ਸ਼ੈਲੀ ਤੇ ਗੁਰਮੁਖੀ ਲਿਖਤ ਹੁੰਦੀ ਹੈ, ਉਹ ਅਕਸਰ ਉਸ ਤਸਵੀਰ ਦੇ ਹਾਣ ਦੀ ਨਹੀਂ ਹੁੰਦੀ। ਇਸ ਤਰ੍ਹਾਂ ਜੋ ਸ਼ਬਦ-ਜੋੜ ਵਰਤੇ ਹੁੰਦੇ ਹਨ, ਉਹ ਗੁਰਮੁਖੀ ਦੇ ਅਦਬ ਵਿਚ ਰੁਕਾਵਟ ਪੈਦਾ ਕਰਦੇ ਹਨ, ਕਿਉਂਕਿ ਉਨ੍ਹਾਂ ਵਿਚ ਅਕਸਰ ਢੇਰ ਗਲਤੀਆਂ ਹੁੰਦੀਆਂ ਹਨ। ਇਸ ਦਾ ਕਾਰਨ ਬੜਾ ਸਪਸ਼ਟ ਹੈ ਕਿ ਇਕ ਤਾਂ ਇਸ ਖੇਤਰ ਵਲ ਸਾਡਾ ਧਿਆਨ ਨਹੀਂ, ਦੂਜਾ ਗੁਰਮੁਖੀ ਦੇ ਇਸ ਅਦਬ ਬਾਰੇ ਸਾਡੇ ਵਿਚੋਂ ਥੋੜ੍ਹੇ ਲੋਕ ਹੀ ਚੇਤੰਨ ਹਨ। ਧਿਆਨ ਰਹੇ ਕਿ ਪੁਰਾਤਨ ਅਤੇ ਨਵੀਨ ਅਖਰਕਾਰੀ (calligraphy) ਰਾਹੀਂ ਸ਼ੁਧ ਤੇ ਸੁੰਦਰ ਗੁਰਮੁਖੀ ਵਿਚ ਲਿਖੀਆਂ ਇਬਾਰਤਾਂ ਜਾਂ ਤੁਕਾਂ ਸੁਹਜਮਈ ਅਤੇ ਰੂਹਾਨੀ ਵਾਤਾਵਰਨ ਸਿਰਜਣ ਵਿਚ ਬਹੁਤ ਯੋਗਦਾਨ ਪਾਉਂਦੀਆਂ ਹਨ। ਗੁਰਮੁਖੀ ਦੇ ਗੁਟਕਿਆਂ, ਪੋਥੀਆਂ, ਇਸ਼ਤਿਹਾਰਾਂ, ਪੁਸਤਕਾਂ, ਅਖਬਾਰਾਂ ਜਾਂ ਹੋਰ ਅਨੇਕ ਥਾਵਾਂ ਉਤੇ ਹੁੰਦੀ ਧੜਾ-ਧੜ ਛਪਾਈ, ਸ਼ਰਧਾਵਸ (ਜਾਂ ਵਪਾਰਵਸ) ਛੇਤੀ ਛਾਪੀਆਂ ਜਾ ਰਹੀਆਂ ਵਖ-ਵਖ ਬਾਣੀ ਪੋਥੀਆਂ, ਗੁਟਕਿਆਂ ਆਦਿ ਵਿਚ ਸ਼ਬਦ-ਜੋੜਾਂ ਦੀਆਂ ਉਕਾਈਆਂ ਅਕਸਰ ਰਹਿ ਜਾਂਦੀਆਂ ਹਨ। ਇਉਂ ਹੀ ਇਸ਼ਤਿਹਾਰਾਂ ਵਿਚ; ਜਾਂ ਬੋਰਡਾਂ ਉਤੇ ਅਕਸਰ ਗੁਰਬਾਣੀ ਜਾਂ ਗੁਰਮੁਖੀ ਸ਼ਬਦ-ਜੋੜਾਂ (spellings) ਦੀ ਅਣਦੇਖੀ ਹੋਈ ਹੁੰਦੀ ਹੈ। ਪੁਸਤਕਾਂ, ਪਰਚਿਆਂ ਵਿਚਲੇ ਹਾਲਾਤ ਬਾਰੇ ਤਾਂ ਕਹਿਣਾ ਹੀ ਕੀ ਹੈ! ਜਦੋਂ ਤੋਂ ਗੁਰਮੁਖੀ ਨਾਲ

ਸੰਬੰਧਿਤ ਸਾਹਿਤ ਪਾਠ (ਕਵਿਤਾਵਾਂ, ਕਹਾਣੀਆਂ...) ਗੁਰਬਾਣੀ ਪਾਠ, ਬਿਜਲਈ ਸਾਧਨਾਂ (ਸਮਾਰਟ ਫੋਨ, ਟੈਬ, ਯੂ-ਟਿਊਬ...) ਦਾ ਹਿਸਾ ਬਣਿਆ ਅਤੇ ਛਾਪੇ ਦੇ ਅਧਿਕਾਰ ਹਰੇਕ ਲਈ 'ਰਾਖਵੇਂ' ਜਾਂ ਕਹੋ ਵਿਅਕਤੀਗਤ ਹੋ ਗਏ ਹਨ, ਤਦੋਂ ਤੋਂ ਗੁਰਮੁਖੀ ਪ੍ਰਸਾਰ-ਪ੍ਰਚਾਰ ਦੇ ਨਾਲ-ਨਾਲ 'ਬੇਅਦਬੀ' ਦਾ ਵੀ ਨਵਾਂ ਦੌਰ ਚਲ ਪਿਆ ਹੈ। ਇਸ ਬਾਰੇ ਕਿੰਨੇ-ਕ ਵਿਅਕਤੀ, ਸੰਸਥਾਵਾਂ, ਜਾਂ ਸੰਗਠਨ ਚੇਤੰਨ ਹਨ? ਕੁਝ ਕਿਹਾ ਨਹੀਂ ਜਾ ਸਕਦਾ। ਸੋ ਗੁਰਮੁਖੀ ਅਦਬ ਦੇ ਇਸ ਪਹਿਲੂ ਵਲ ਧਿਆਨ ਦੇਣਾ ਅਤਿ ਜਰੂਰੀ ਹੈ।

**(੪)** ਗੁਰਮੁਖੀ ਦੀ ਅਦਬੀ-ਸੰਭਾਲ ਨਾਲ ਜੁੜਿਆ ਸੰਵੇਦਨਸ਼ੀਲ ਤੇ ਵਿਚਾਰਨਯੋਗ ਅਦਬ ਬਿਰਧ ਜਾਂ ਪੁਰਾਣੇ ਹੋ ਚੁਕੇ ਗੁਰਮੁਖੀ ਦੇ ਗ੍ਰੰਥ ਹਨ, ਖਾਸ ਕਰਕੇ ਗੁਰਮੁਖੀ ਦੀਆਂ ਹਥ ਲਿਖਤਾਂ। ਸਾਨੂੰ ਇਸ ਤੱਥ ਨੂੰ ਸਿਰਮਥੇ ਕਬੂਲਣ ਵਿਚ ਕੋਈ ਇਤਰਾਜ ਨਹੀਂ ਹੋਣਾ ਚਾਹੀਦਾ ਹੈ ਕਿ ਧਰਤੀ ਦੇ ਲਗਭਗ ਸੌ ਦੇਸਾਂ ਵਿਚ ਫੈਲੀ; ਬੜੇ ਵੱਡੇ ਵੱਡੇ ਆਲੀਸ਼ਾਨ ਗੁਰਦੁਆਰਿਆਂ, ਹਸਪਤਾਲਾਂ (ਤੇ ਕੁਝ ਇਕ ਸਕੂਲਾਂ ਦਾ) ਨਿਰਮਾਣ ਕਰ ਚੁਕੀ, ਅਤੇ ਵਿਸ਼ਵ ਦੇ ਕਈ ਉਚ ਅਹੁਦਿਆਂ ਉਤੇ ਪਹੁੰਚ ਚੁਕੀ; ਦੁਨੀਆ ਦੀ (ਇਸਾਈ, ਇਸਲਾਮ, ਯਹੂਦੀ ਅਤੇ ਬੋਧੀਆਂ ਉਪਰੰਤ) ਪੰਜਵੀਂ ਵੱਡੀ (ਸਿਖ) ਕੌਮ ਕੋਲ ਆਪਣੇ ਸਾਹਿਤ, ਵਿਰਸੇ ਤੇ ਪੁਰਾਤਨ ਗੁਰਮੁਖੀ ਖਰੜਿਆਂ ਨੂੰ ਸੰਭਾਲਣ ਦੇ ਕੋਈ ਵਿਧੀਵਤ, ਚਿਰ-ਸਥਾਈ, ਪੁਖਤਾ ਜਾਂ ਟਿਕਾਊ ਸਾਧਨ ਨਹੀਂ ਹਨ। ਹੋਰ ਤਾਂ ਹੋਰ ਨੇੜ-ਭਵਿਖ ਵਿਚ ਵੀ ਇਸ ਤਰ੍ਹਾਂ ਦੇ ਕੋਈ ਅਸਾਰ ਨਹੀਂ ਹਨ ।

ਅਣਗਿਣਤ ਵਿਦੇਸੀ ਜਾਂ ਸੁਦੇਸੀ ਹਮਲਿਆਂ ਨਾਲ ਮਣਾਂ ਮੂੰਹੀ ਗੁਰਮੁਖੀ ਸਾਹਿਤ ਨਸ਼ਟ ਹੋ ਚੁਕਿਆ ਹੈ। ਇਸੇ ਤਰ੍ਹਾਂ ਅਮੁਲ ਗੁਰਮੁਖੀ ਸਾਹਿਤ ਅਗ, ਹੜ੍ਹ, ਸਿਉਂਕ ਲਗਣ ਅਤੇ ਅਣਗਹਿਲੀ ਦੀ ਭੇਟ ਚੜ੍ਹ ਗਿਆ ਹੈ। ਇਤਿਹਾਸਕ ਹਾਲਾਤ ਵਿਚ 'ਸਰਸਾ ਦੇ ਕੰਢੇ' ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰੁੜ੍ਹਿਆ ਸਾਹਿਤ (ਭਾਈ ਸੰਤੋਖ ਸਿੰਘ ਜੀ ਅਨੁਸਾਰ ਨੌਂ ਮਣ ਭਾਰੇ ਗ੍ਰੰਥ) ਇਤਿਹਾਸ ਦੀ ਇਕ ਅਮਿਟ ਘਟਨਾ ਹੈ। ਭਾਈ ਰਤਨ ਸਿੰਘ ਭੰਗੂ ਦੀ ਸੂਚਨਾ (*ਸ੍ਰੀ ਗੁਰ ਪੰਥ ਪ੍ਰਕਾਸ਼*, ਸਾਖੀ 115, ਬੰਦ 6, ਪੰਨਾ 303) ਅਨੁਸਾਰ ਸਮਕਾਲੀ ਹਾਕਮਾਂ ਦੇ 'ਦੀਵਾਨ' ਬਨਾਮ ਗੁਲਾਮ ਲਖਪਤ ਰਾਏ ਨੇ ਘਰਾਂ ਵਿਚੋਂ ਟੋਲ-ਟੋਲ ਗੁਰਮੁਖੀ ਗ੍ਰੰਥ ਨਸ਼ਟ ਕੀਤੇ

(ਸਿਖ ਸਿਮਰਤੀ ਨੇ ਇਸ ਨੂੰ 'ਲੱਖੂ' ਨਾਂ ਹੇਠ ਯਾਦ ਰਖਿਆ ਹੈ)। ਸੰਨ 1947 ਤੇ 1984 ਵਿਚ ਗੁਰਮੁਖੀ ਸਾਹਿਤ ਦੇ ਨਸ਼ਟ ਹੋਣ ਦੀ ਦਾਸਤਾਨ ਦੱਸਣ ਵਾਲੇ ਤਾਂ ਹਾਲੇ ਵੀ ਕਈ ਜਿਉਂਦੇ ਹਨ। ਸੋ ਅਨੇਕ ਰਚਨਾਵਾਂ ਤਾਂ ਸਾਡੇ ਤਕ ਪਹੁੰਚੀਆਂ ਹੀ ਨਹੀਂ। ਹਾਲੇ ਸੈਂਕੜੇ, ਹਜਾਰਾਂ ਗੁਰਮੁਖੀ ਹਥ-ਲਿਖਤਾਂ ਡੇਰਿਆਂ, ਘਰਾਂ, ਲਾਇਬਰੇਰੀਆਂ ਵਿਚ ਛਾਪੇ ਤੇ ਸੰਪਾਦਨਾ ਦਾ ਮੂੰਹ ਦੇਖਣ ਦੀ ਆਸ ਵਿਚ ਲਗਾਤਾਰ ਦਮ ਤੋੜ ਰਹੀਆਂ ਹਨ। ਹਾਲੇ ਤਾਂ ਅਸੀਂ ਇਨ੍ਹਾਂ ਲਿਖਤਾਂ ਦੀ ਸੂਚੀ (catalogue) ਤਕ ਨਹੀਂ ਬਣਾ ਸਕੇ।

ਗੁਰਮੁਖੀ ਹਥ-ਲਿਖਤਾਂ ਜਾਂ ਪੁਰਾਣੇ ਵਿਰਸੇ ਨੂੰ ਸੰਭਾਲਣ ਦੇ ਕੁਝ ਮੁਠੀਭਰ ਵਿਅਕਤੀਗਤ ਜਤਨਾਂ ਤੋਂ ਬਿਨਾਂ, ਸਾਡੇ 'ਸ਼ਰਧਾਵਾਨਾਂ' ਨੇ ਬਿਰਧ ਲਿਖਤਾਂ ਜਾਂ ਸਰੂਪਾਂ ਦੇ ਅਦਬ ਦਾ ਸੌਖਾ ਰਾਹ, ਅੰਗੀਠਿਆਂ ਰਾਹੀਂ ਸਸਕਾਰਨਾ (ਅਗਨਿ ਭੇਟ ਕਰਨਾ) ਕਢਿਆ ਹੈ। ਹਾਲਾਤ ਦੇ ਸਨਮੁਖ ਇਸ ਸੌਖੇ ਰਾਹ ਨੇ ਗੁਰਮੁਖੀ ਦੇ ਪੁਰਾਣੇ ਗੁਟਕਿਆਂ, ਪੋਥੀਆਂ, ਕਿਸੇ ਕਾਰਨ ਵਸ ਖੰਡਿਤ ਹੋ ਚੁਕੇ ਬਿਰਧ ਗੁਰਬਾਣੀ ਸਰੂਪਾਂ ਦੀ; ਇਸ ਪ੍ਰਕਾਰੀ 'ਸੰਭਾਲ' ਨੇ ਬਾਣੀ ਨੂੰ ਦੁਕਾਨਾਂ, ਘਰਾਂ, ਡੇਰਿਆਂ ਜਾਂ ਗਲੀਆਂ ਵਿਚ 'ਰੁਲਣ' ਤੋਂ ਤਾਂ ਬਚਾਇਆ ਹੈ, ਪਰ ਇਸ ਦੇ ਨਾਲ ਜਿਹੜਾ ਮਣਾਂ-ਮੂੰਹੀ ਨਾਯਾਬ (ਅਮੋਲਕ) ਹਥ-ਲਿਖਤ ਭੰਡਾਰ ਸੜ ਗਿਆ ਜਾਂ 'ਸਸਕਾਰ' ਹੋ ਰਿਹਾ ਹੈ; ਸ਼ਰਧਾ ਜਾਂ ਮਜਬੂਰੀ (ਕਿਤੇ ਕਿਤੇ ਸਾਜਿਸ਼) ਤਹਿਤ ਅਗਨਿ ਭੇਟ ਹੋ ਰਿਹਾ ਹੈ, ਉਸ ਦੀ ਪੂਰਤੀ ਕਿਸੇ ਵੀ ਰੂਪ ਵਿਚ ਸੰਭਵ ਨਹੀਂ। ਕਿੰਨੀਆਂ ਨਾਯਾਬ ਪੁਰਾਣੀਆਂ ਹਥ-ਲਿਖਤ ਗੁਰਮੁਖੀ ਲਿਖਤਾਂ ਅੰਗੀਠਿਆਂ (ਅਗਨੀ) ਦੀ ਭੇਟ ਚੜ੍ਹ ਗਈਆਂ, ਜਾਂ ਚੜ੍ਹ ਰਹੀਆਂ ਹਨ, ਉਨ੍ਹਾਂ ਦੀ ਪੂਰਤੀ ਕੌਣ ਕਰੇਗਾ ? ਹਾਲਾਤ ਦੀ ਸਿਤਮ-ਜ਼ਰੀਫੀ (ਬੇ-ਵਸੀ) ਤਾਂ ਇਹ ਹੈ ਕਿ ਫਿਲਹਾਲ ਇਸ ਦਾ ਸਾਡੇ ਕੋਲ ਬਦਲ ਵੀ ਕੋਈ ਨਹੀਂ ਹੈ। ਗੁਰਮੁਖੀ ਦੀ ਅਚੇਤ ਜਾਂ ਸੁਚੇਤ ਹੋ ਰਹੀ ਇਸ ਮਹਾਂ ਘੋਰ ਬੇਅਦਬੀ ਦਾ ਦੋਸ਼ੀ ਕੌਣ ਹੈ? ਕੀ ਨੇੜ-ਭਵਿਖ ਵਿਚ ਲਗਦਾ ਹੈ ਕਿ ਸਾਡੀਆਂ ਜਿੰਮੇਵਾਰ ਧਿਰਾਂ ਇਸ ਬਾਰੇ ਕੋਈ ਸਥਾਈ ਜਤਨ ਕਰਨਗੀਆਂ ?

ਇਸ ਗੱਲ ਨੂੰ ਫਿਰ ਦੁਹਰਾਉਣਾ ਬਣਦਾ ਹੈ ਕਿ ਖੰਡਿਤ ਹੋ ਚੁਕੇ ਪੁਰਾਣੇ ਗੁਟਕੇ, ਪੋਥੀਆਂ, ਕਿਤਾਬਾਂ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ; ਬੜੇ ਸ਼ਰਧਾ ਸਤਿਕਾਰ ਨਾਲ ਸਸਕਾਰੇ ਜਾਣ ਦਾ ਇਹ ਪ੍ਰਬੰਧ ਜਾਂ ਢੰਗ ਇਕ ਸੀਮਾ

ਤਕ ਦਰੁਸਤ ਹੈ; ਆਖਰ ਹਜ਼ਾਰਾਂ ਦੀ ਤਦਾਦ ਵਿਚ ਗੁਟਕੇ, ਪੋਥੀਆਂ, ਸੰਪੂਰਨ ਸਰੂਪ ਜੋ ਕਿਸੇ ਕੁਦਰਤੀ ਜਾਂ ਮਨੁਖੀ ਕਾਰਨ ਵਸ ਜਾਂ ਸਮੇਂ ਨਾਲ ਖੁਰ੍ਹਦਰੇ ਜਾਂ ਖੰਡਿਤ ਹੋ ਜਾਂਦੇ ਹਨ, ਉਨ੍ਹਾਂ ਨੂੰ ਆਮ ਕਾਗਜਾਂ ਵਾਂਗ 'ਰੁਲਣ' ਲਈ ਛਡਣ ਦੀ ਥਾਂ, ਇਕ ਸਤਿਕਾਰ, ਪਿਆਰ ਨਾਲ ਸਸਕਾਰ ਦੇਣਾ, ਇਕ ਚੰਗੀ ਪਿਰਤ, ਰੀਤ ਅਥਵਾ 'ਅਦਬ' ਭਰੀ ਕਾਰਵਾਈ ਹੈ, ਪਰ 'ਅਦਬ' ਦੀ 'ਬੇਅਦਬੀ' ਤਦ ਹੋ ਜਾਂਦੀ ਹੈ ਜਦੋਂ ਉਸੇ ਰੀਤੀ ਰਾਹੀਂ ਨਾਯਾਬ ਗੁਰਮੁਖੀ ਸਾਹਿਤ; ਗੁਰਬਾਣੀ ਦੇ ਹਥ-ਲਿਖਤ ਕੀਮਤੀ ਸਰੂਪ ਵੀ ਸਸਕਾਰੇ ਜਾਂਦੇ ਹਨ, ਕਿਉਂਕਿ ਸਾਡੇ ਪ੍ਰਬੰਧਕਾਂ ਜਾਂ ਜਿੰਮੇਵਾਰ ਧਿਰਾਂ ਕੋਲ 'ਖੰਡਿਤ ਹੋ ਚੁਕੇ' ਅਤੇ 'ਸਰੋਤ ਤੇ ਵਿਰਾਸਤੀ ਸਾਹਿਤ' ਵਿਚ ਭੇਦ ਕਰਨ ਦੀ ਉਕਾ ਹੀ ਫੁਰਸਤ, ਸਾਧਨ ਜਾਂ ਮੁਹਾਰਤ ਨਹੀਂ ਹੈ।

ਇਸ ਤਰ੍ਹਾਂ ਗੁਰਮੁਖੀ ਅਦਬ ਦਾ ਉਕਤ ਦਰਸਾਇਆ ਪਹਿਲੂ- ਪੁਰਾਣੇ ਹਥ-ਲਿਖਤ ਗੁਰਮੁਖੀ ਸਰੋਤਾਂ ਦੀ ਵਿਧੀਵਤ (proper) 'ਸੰਭਾਲ' ਵੀ ਹੈ ਅਤੇ ਖੰਡਿਤ ਹੋ ਚੁਕੇ ਸਰੂਪਾਂ; ਪੋਥੀਆਂ; ਗੁਟਕਿਆਂ ਦਾ ਸਸਕਾਰ ਅਥਵਾ ਸੇਵਾ-ਸੰਭਾਲ ਵੀ ਹੈ। 'ਅਦਬ' ਦੇ ਇਸ ਪਹਿਲੂ ਨੂੰ ਜਿੰਨਾ ਜਲਦੀ ਅਸੀਂ ਜਾਣ ਲਵਾਂਗੇ, ਓਨਾ ਹੀ ਸਾਡਾ ਸਭ ਦਾ ਭਲਾ ਹੈ। ਤਰਸਮਈ ਸਥਿਤੀ ਇਹ ਹੈ ਕਿ ਗੁਰਮੁਖੀ ਅਦਬ ਦੇ ਇਸ ਪਹਿਲੂ ਬਾਰੇ ਵਿਰਲੇ ਹੀ ਚੇਤੰਨ ਜਾਂ ਜਾਗਰਿਤ ਹਨ, ਜੋ ਚੇਤੰਨ ਹਨ, ਉਹ ਕੁਝ ਕਰ ਨਹੀਂ ਸਕਦੇ। ਇਸ ਦੀ ਸੰਭਾਲ ਦਾ ਫਿਲਹਾਲ ਤਰੀਕਾ ਇਹੋ ਹੈ ਕਿ ਅਸੀਂ ਸਾਰੇ ਜੋ ਗੁਰਮੁਖੀ ਨੂੰ ਪਿਆਰ ਕਰਦੇ ਹਾਂ, ਉਹ ਆਪਣੇ ਪਧਰ ਉਤੇ ਹੀ, ਜਿਸ ਤਰ੍ਹਾਂ ਵੀ ਸੰਭਵ ਹੋਵੇ, ਆਪਣੇ ਘਰਾਂ ਵਿਚ ਹੀ ਗੁਰਮੁਖੀ ਦਾ ਨਵਾਂ-ਪੁਰਾਣਾ ਸਾਹਿਤ ਸੰਭਾਲ ਕੇ ਰਖਣ ਅਤੇ ਆਪਣੇ ਆਲੇ-ਦੁਆਲੇ ਦੇ ਹੋਰ ਸਾਥੀ-ਸਜਣਾਂ ਨੂੰ ਵੀ ਪ੍ਰੇਰਿਤ ਕਰਨ।

ਉਪਰੋਕਤ ਵਿਚਾਰਾਂ ਨੂੰ ਦੁਹਰਾ ਵਜੋਂ ਫਿਰ ਕਿਹਾ ਜਾ ਸਕਦਾ ਹੈ ਕਿ ਗੁਰਮੁਖੀ ਅਦਬ/ਸਤਿਕਾਰ ਦੇ ਕਈ ਪਹਿਲੂ ਹਨ। ਆਮ ਜਗਿਆਸੂ ਹਾਲੇ ਸਤਿਕਾਰ ਦੇ ਇਕ ਜਾਂ ਦੋ ਪਖਾਂ ਬਾਰੇ ਹੀ ਸੁਚੇਤ ਜਾਂ ਚੇਤੰਨ ਹਨ ਅਤੇ ਉਸ ਪ੍ਰਤੀ ਵੀ ਉਨ੍ਹਾਂ ਦੀ ਬਿਰਤੀ, ਬਿਵੇਕ ਨਾਲੋਂ ਭਾਵਕ ਜਾਂ ਉਲਾਰ ਪਖੀ ਜ਼ਿਆਦਾ ਹੈ। ਅਦਬ ਦੇ ਸਾਰੇ ਪਖ ਹੀ ਮਹਤਾਪੂਰਨ ਹਨ, ਸਾਰਿਆਂ ਵਿਚ ਹੀ ਸਮਾਨਤਾ (balance), ਇਕਸੁਰਤਾ ਰਖਣ ਦੀ ਲੋੜ ਹੈ। ਇਸ ਲਈ ਸ਼ਰਧਾ, ਭਾਵਨਾ ਤੇ ਸੂਝ (ਜਿਸ ਨੂੰ 'ਬਿਬੇਕ' ਕਿਹਾ ਜਾਂਦਾ ਹੈ), ਦੋਨਾਂ ਦਾ ਇਕੋ ਜਿਹਾ ਯੋਗਦਾਨ ਹੈ।

ਕੌਮੀ, ਪੰਥਕ, ਸੰਸਥਾਗਤ ਜਾਂ ਸਰਕਾਰੀ ਪਧਰ ਉਤੇ ਕੀਤੇ ਜਾਣ ਵਾਲੇ ਗੁਰਮੁਖੀ ਸੰਭਾਲ ਤਥਾ ਅਦਬ ਦੇ ਸਥਾਈ ਉਪਰਾਲਿਆਂ ਦੀ ਉਡੀਕ ਤਕ, ਸਾਨੂੰ ਵਿਅਕਤੀਗਤ ਪਧਰ ਉਤੇ ਕੋਸ਼ਿਸ਼ਾਂ ਜਾਰੀ ਰਖਣੀਆਂ ਚਾਹੀਦੀਆਂ ਹਨ।

**ਕ. ਵਰਤਮਾਨ ਦਸ਼ਾ ਤੇ ਦਿਸ਼ਾ :**

ਗੁਰਮੁਖੀ ਰਾਹੀਂ ਗੁਰਬਾਣੀ ਦਾ ਪ੍ਰਗਾਸ ਹੋਇਆ ਹੈ; ਗੁਰਮੁਖੀ-ਰੂਪ ਬਾਣੀ ਹੀ ਗੁਰਬਾਣੀ ਹੈ। ਗੁਰਮੁਖੀ ਸਾਡੀ ਮਾਂ-ਬੋਲੀ ਪੰਜਾਬੀ ਦੀ ਵੀ ਸਥਾਈ ਪੌਸ਼ਾਕ ਹੈ। ਸਾਡੇ ਵਿਚ ਬਹੁਤੇ ਪੰਜਾਬੀ ਬੋਲਦੇ ਤਾਂ ਹਨ, ਪਰ ਲਿਖਣੋਂ ਅਸਮਰਥ ਹਨ। ਇਹ ਸਮਸਿਆ ਵਿਦੇਸਾਂ ਵਿਚ ਗਏ ਪੰਜਾਬੀ ਲੋਕਾਂ ਦੀ ਵਧੇਰੇ ਹੈ। ਪੰਜਾਬ ਵਿਚ ਪੰਜਾਬੀ ਦੇ ਘਟ ਰਹੇ ਜਾਂ ਘਟਾਏ ਜਾ ਰਹੇ ਵਰਤਾਰੇ ਪਿਛੇ ਸੁਚੇਤ ਸਿਆਸੀ ਜਤਨ ਜਾਰੀ ਹਨ। ਵਰਤਮਾਨ ਹਾਲਾਤ ਕੁਝ ਅਜਿਹੇ ਹੋ ਗਏ ਹਨ ਕਿ ਸਾਡੇ ਘਰਾਂ, ਪਿੰਡਾਂ, ਸ਼ਹਿਰਾਂ ਅਤੇ ਸਕੂਲਾਂ ਵਿਚੋਂ ਗੁਰਮੁਖੀ ਘਟਦੀ ਜਾ ਰਹੀ ਹੈ। ਹੁਣ ਸ਼ਾਇਦ ਗੁਰੂ ਘਰ ਹੀ ਅਜੇਹੇ ਥਾਂ ਰਹਿ ਗਏ ਹਨ, ਜਿਥੇ ਗੁਰਮੁਖੀ ਵਿਚ ਲਿਖਿਆ ਨਜ਼ਰ ਆਉਂਦਾ ਹੈ, ਪਰ ਗੁਰਮੁਖੀ ਦੇ ਸਿਖਣ-ਸਿਖਾਉਣ ਦਾ ਪ੍ਰਬੰਧ ਗੁਰੂ-ਘਰਾਂ ਵਿਚ ਵੀ ਨਹੀਂ ਰਿਹਾ। ਇਤਿਹਾਸ ਤੋਂ ਸਪਸ਼ਟ ਹੁੰਦਾ ਹੈ ਕਿ ਸਾਡੀਆਂ ਧਰਮਸ਼ਾਲਾਵਾਂ, ਡੇਰਿਆਂ ਜਾਂ ਗੁਰੂ ਘਰਾਂ ਵਿਚ ਗੁਰਮੁਖੀ ਸਿਖਣ-ਸਿਖਾਉਣ ਦੇ ਸਥਾਈ ਪ੍ਰਬੰਧ ਹੁੰਦੇ ਸਨ ਤੇ ਇਹ ਗੁਰੂ ਘਰਾਂ ਦੇ ਨਿਤਨੇਮ ਦਾ ਭਾਗ ਸਨ, ਭਾਵ ਕਿ ਬੱਚਿਆਂ ਜਾਂ ਜਗਿਆਸੂਆਂ ਨੂੰ ਹਰ ਰੋਜ਼ ਗੁਰਮੁਖੀ ਸਿਖਾਉਣ ਤੇ ਗੁਰਬਾਣੀ ਸੰਥਿਆ ਦੇਣ ਦਾ ਨੇਮ ਨਿਭਾਇਆ ਜਾਂਦਾ ਸੀ। ਹੋਰ ਅਨੇਕ ਪਖੀ ਕਾਰਜਾਂ ਸਮੇਤ ਸਾਡੇ ਗੁਰਦੁਆਰਿਆਂ ਦੇ ਪ੍ਰਬੰਧਕਾਂ, ਸਿਖ ਸੰਗਠਨਾਂ, ਪ੍ਰਚਾਰਕਾਂ, ਰਾਗੀਆਂ, ਢਾਢੀਆਂ, ਡੇਰਿਆਂ, ਪਿੰਡਾਂ ਦੀਆਂ ਪੰਚਾਇਤਾਂ ਤੇ ਹੋਰ ਸੁਹਿਰਦ ਸੂਝਵਾਨਾਂ ਨੂੰ ਗੁਰਮੁਖੀ ਦੇ ਪ੍ਰਚਾਰ- ਪ੍ਰਸਾਰ ਵਲ, ਫੌਰੀ ਧਿਆਨ ਦੇਣਾ ਚਾਹੀਦਾ ਹੈ, ਨਹੀਂ ਤਾਂ ਬਹੁਤ ਦੇਰ ਹੋ ਜਾਵੇਗੀ, ਜਦੋਂ ਸਾਨੂੰ ਇਹ ਸਮਝ ਆਵੇਗੀ ਕਿ ਸਾਡੇ ਬੱਚੇ ਪੜ੍ਹ-ਲਿਖ ਕੇ ਉਚੇ-ਉਚੇ ਅਹੁਦਿਆਂ ਉਤੇ ਤਾਂ ਪਹੁੰਚ ਗਏ, ਪਰ ਉਹ ਅੰਦਰੋਂ ਖਾਲੀ ਤੇ ਸਾਡੇ ਧਰਮ ਅਤੇ ਵਿਰਸੇ ਨਾਲੋਂ ਉਕਾ ਹੀ ਟੁੱਟ ਚੁਕੇ ਹਨ। ਉਹ ਸਿਰਫ਼ ਸ਼ਕਲ ਦੇ ਪੰਜਾਬੀ ਰਹਿ ਗਏ ਹਨ। ਸਿਰਫ਼ ਗੁਰਮੁਖੀ ਹੀ ਇਕੋ-ਇਕ ਸਾਧਨ ਜਾਂ ਤਰੀਕਾ ਹੈ, ਜੋ ਸਾਡੇ ਮਹਾਨ ਵਿਰਸੇ ਨੂੰ ਸਾਡੇ ਬੱਚਿਆਂ ਦੇ ਹਿਰਦਿਆਂ ਵਿਚ ਵਸਾ ਸਕਦੀ ਹੈ। ਸਾਨੂੰ ਇਹ ਤਥ ਜਿੰਨਾ ਜਲਦੀ ਸਮਝ ਆਵੇਗਾ ਕਿ

ਸਿਰਫ਼ ਗੁਰਮੁਖੀ ਵਿਦਿਆ ਨਾਲ ਹੀ ਅਸੀਂ ਗੁਰਬਾਣੀ, ਸਿਖ ਇਤਿਹਾਸ, ਪੰਜਾਬੀ ਮਾਂ-ਬੋਲੀ ਅਤੇ ਪੰਜਾਬ ਦੇ ਵਿਰਸੇ ਤੇ ਮਿੱਟੀ ਤਕ ਰਸਾਈ ਕਰ ਸਕਦੇ ਹਾਂ, ਹੋਰ ਕੋਈ ਦੂਜਾ ਰਸਤਾ ਨਹੀਂ, ਉਨਾ ਹੀ ਚੰਗਾ ਤੇ ਪੂਰੀ ਮਨੁਖ ਜਾਤੀ ਦੇ ਭਲੇ ਵਿਚ ਹੋਵੇਗਾ, ਕਿਉਂਕਿ ਗੁਰਮੁਖੀ ਨੇ ਇਕ ਪੂਰੀ-ਸੂਰੀ ਸਭਿਅਤਾ ਨੂੰ ਜਨਮ ਦਿਤਾ ਹੈ, ਜਿਸ ਦਾ ਸੁਤੰਤਰ ਤੇ ਮੌਲਿਕ ਚਿੰਤਨ, ਇਤਿਹਾਸ ਤੇ ਵਿਰਸਾ ਹੈ। ਗੁਰਮੁਖੀ ਦੀ ਸੰਭਾਲ ਦਾ ਭਾਵ ਹੈ ਮਨੁਖ ਜਾਤੀ ਦੇ ਬਿਹਤਰੀਨ ਤੇ ਸ਼ਾਨਦਾਰ ਭਵਿਖ ਲਈ ਵਿਸਮਾਦੀ ਵਾਤਾਵਰਨ ਦਾ ਨਿਰਮਾਣ ਕਰਨਾ।

## ਖ. ਕਰਨਯੋਗ ਕੁਝ ਕਾਰਜ:

ਗੁਰਮੁਖੀ ਦੀ ਸੰਭਾਲ ਲਈ ਕੀ ਤਰੀਕਾ ਹੋ ਸਕਦਾ ਹੈ? ਕਿਸ ਵੱਲ ਤਕਿਆ ਜਾ ਸਕਦਾ ਹੈ? ਅਸੀਂ ਵਿਅਕਤੀਗਤ ਜਾਂ ਸੰਸਥਾਈ ਪਧਰ ਉਤੇ ਕੀ ਕਰ ਸਕਦੇ ਹਾਂ? ਇਸ ਬਾਰੇ ਸੂਝਵਾਨ ਕਈ ਕਿਸਮ ਦੀਆਂ ਰਾਵਾਂ ਦੇ ਸਕਦੇ ਹਨ, ਇਥੇ ਕੁਝ-ਕ ਤਰੀਕੇ ਦਰਸਾਉਣ ਦੀ ਕੋਸ਼ਿਸ਼ ਕੀਤੀ ਗਈ ਹੈ:

(੧) ਬੇਸ਼ਕ ਪੰਜਾਬੀ ਦੇ ਵਿਕਾਸ ਲਈ ਕੁਝ-ਨਾ-ਕੁਝ ਯੋਜਨਾਵਾਂ ਸਰਕਾਰੀ ਜਾਂ ਗੈਰ-ਸਰਕਾਰੀ ਅਦਾਰਿਆਂ ਵਲੋਂ ਸਥਾਪਿਤ ਕੀਤੀਆਂ ਹੋਈਆਂ ਹਨ, ਜਿਨ੍ਹਾਂ ਵਿਚ ਛਿਮਾਹੀ, ਸਾਲਾਨਾ ਕਾਨਫਰੰਸਾਂ, ਸੈਮੀਨਾਰਾਂ ਦਾ ਆਯੋਜਨ ਕਰਨਾ, ਪੁਸਤਕਾਂ ਜਾਂ ਪਤ੍ਰਿਕਾਵਾਂ ਦਾ ਪ੍ਰਕਾਸ਼ਨ ਕਰਨਾ, ਵਖੋ-ਵਖ ਪਾਠ-ਕ੍ਰਮਾਂ (syllabus) ਵਿਚ ਪੰਜਾਬੀ ਨੂੰ ਭਾਗ ਬਣਾਉਣਾ ਆਦਿ ਕਈ ਕੁਝ ਸ਼ਾਮਿਲ ਹੈ, ਪਰ ਗੁਰਮੁਖੀ ਨੂੰ ਕੇਂਦਰ ਬਣਾ ਕੇ ਇਕ ਵੀ ਕਾਨਫਰੰਸ, ਸੈਮੀਨਾਰ, ਜਾਂ ਵਿਚਾਰ-ਗੋਸ਼ਟੀ ਨਹੀਂ ਹੁੰਦੀ। ਇਸ ਸੰਬੰਧੀ ਇਕ ਵੀ ਪਤ੍ਰਿਕਾ ਚਾਲੂ ਨਹੀਂ, ਵਿਦਿਅਕ ਅਦਾਰਿਆਂ ਦੇ ਪਾਠ-ਕ੍ਰਮਾਂ ਵਿਚ ਇਕ ਪੇਪਰ ਵੀ ਗੁਰਮੁਖੀ ਨੂੰ ਕੇਂਦਰ ਬਣਾ ਕੇ ਲਾਗੂ ਨਹੀਂ ਹੈ। ਇਹ ਸਥਿਤੀ ਸਿਖਾਂ ਦੇ ਪ੍ਰਬੰਧ ਅਧੀਨ ਵਿਦਿਅਕ ਅਦਾਰਿਆਂ ਵਿਚ ਵੀ ਬਰਾਬਰ ਕਾਇਮ ਹੈ। ਇਥੋਂ ਤਕ ਕਿ ਮਿਸ਼ਨਰੀ ਅਦਾਰਿਆਂ, ਟਕਸਾਲਾਂ, ਜਾਂ ਡੇਰਿਆਂ ਵਿਚ ਵੀ ਗੁਰਮੁਖੀ ਦੇ ਵਿਧੀਵਤ ਪਾਠ-ਕ੍ਰਮ ਨਹੀਂ ਹਨ। ਸੋ ਪਹਿਲਾ ਕਾਰਜ ਗੁਰਮੁਖੀ ਨੂੰ ਸਕੂਲਾਂ, ਕਾਲਜਾਂ ਜਾਂ ਯੂਨੀਵਰਸਿਟੀ ਆਦਿ ਦੇ ਪਾਠ-ਕ੍ਰਮ ਦਾ ਭਾਗ ਬਣਾਉਣਾ ਜਰੂਰੀ ਹੈ; ਘਟੋ ਘਟ ਸਿਖ ਜਾਂ ਪੰਜਾਬੀ ਨੂੰ ਪਿਆਰ ਕਰਨ ਵਾਲਿਆਂ ਦੇ ਆਪਣੇ ਵਿਦਿਅਕ ਅਦਾਰਿਆਂ ਵਿਚ ਤਾਂ ਇਹ ਹੋਣਾ ਹੀ ਚਾਹੀਦਾ ਹੈ।

(੨) ਪੰਜਾਬ ਜਾਂ ਪੰਜਾਬ ਤੋਂ ਬਾਹਰ ਦੇਸ- ਵਿਦੇਸ ਦੇ ਕਈ ਕਸਬਿਆਂ, ਸ਼ਹਿਰਾਂ ਅਤੇ ਕੁਝ ਪਿੰਡਾਂ ਵਿਚ ਵੀ ਪੰਜਾਬੀ ਸਾਹਿਤ ਸਭਾਵਾਂ ਹਨ, ਜੋ ਪੰਜਾਬੀ ਸਾਹਿਤ ਜਾਂ ਭਾਸ਼ਾ ਵਿਚ ਸਰਦਾ-ਬਣਦਾ ਯੋਗਦਾਨ ਪਾਉਂਦੀਆਂ ਰਹਿੰਦੀਆਂ ਹਨ, ਪਰ ਪੂਰੇ ਪੰਜਾਬ ਵਿਚ (ਜਾਂ ਬਾਹਰ) ਕੋਈ ਇਕ ਵੀ 'ਗੁਰਮੁਖੀ ਸਭਾ' ਨਹੀਂ ਹੈ। ਇਉਂ ਸੰਭਵ ਥਾਵਾਂ ਉਤੇ ਗੁਰਮੁਖੀ ਸਭਾਵਾਂ ਦਾ ਗਠਨ ਵੀ ਜਰੂਰੀ ਹੈ।

(੩) ਭਾਸ਼ਾ ਨੂੰ ਜਾਣਨ ਜਾਂ ਸਮਝਣ ਦੇ ਭਾਵੇਂ ਹੋਰ ਕਿੰਨੇ ਵੀ ਸਾਧਨ ਹੋਣ, ਪਰ ਸਥਾਈ, ਟਿਕਾਊ ਤੇ ਵਿਗਿਆਨਕ ਤਰੀਕਾ, ਸਾਧਨ ਜਾਂ ਮਾਧਿਅਮ ਲਿਪੀ ਹੀ ਹੁੰਦਾ ਹੈ। ਇਸ ਦ੍ਰਿਸ਼ਟੀ ਤੋਂ ਵੀ ਗੁਰਮੁਖੀ ਦੇ ਪ੍ਰਚਾਰ-ਪ੍ਰਸਾਰ ਉਤੇ ਕੇਂਦਰਤ ਹੋਣਾ ਜਰੂਰੀ ਹੈ, ਜੋ ਕਿ ਨਹੀਂ ਹੋਇਆ ਜਾ ਰਿਹਾ। ਲਿਪੀ ਰਾਹੀਂ ਭਾਸ਼ਾ ਸਿਖਣਾ ਸਰਵ-ਸ੍ਰੇਸ਼ਟ ਤਰੀਕਾ ਹੈ। ਇਸ ਦਾ ਇਕ ਕਾਰਨ ਇਹ ਵੀ ਹੈ ਕਿ ਲਿਪੀ ਰਾਹੀਂ ਕੇਵਲ ਭਾਸ਼ਾ ਹੀ ਸਿਖੀ-ਸਿਖਾਈ ਨਹੀਂ ਜਾਂਦੀ, ਬਲਕਿ ਪੂਰੀ ਤਹਜੀਬ ਸਿਖੀ- ਸਿਖਾਈ ਜਾਂਦੀ ਹੈ।

(੪) ਜਿਸ ਤਰ੍ਹਾਂ ਪੰਜਾਬੀ ਅਧਿਐਨ-ਅਧਿਆਪਨ ਦੇ ਵਿਭਾਗ ਜਾਂ ਅਦਾਰੇ, ਯੂਨੀਵਰਸਿਟੀਆਂ ਜਾਂ ਹੋਰ ਖੋਜ ਸੰਸਥਾਵਾਂ ਵਿਚ ਹਨ, ਉਸ ਤਰ੍ਹਾਂ ਪੰਜਾਬ ਜਾਂ ਬਾਹਰ ਦੀ ਕਿਸੇ ਵੀ ਅਕਾਦਮੀ, ਸੰਸਥਾ ਜਾਂ ਯੂਨੀਵਰਸਿਟੀ ਵਿਚ ਗੁਰਮੁਖੀ ਦਾ ਕੋਈ ਵਿਭਾਗ ਨਹੀਂ ਹੈ। ਨਾ ਹੀ ਕੋਈ ਇਸ ਪ੍ਰਤੀ ਰਾਖਵੇਂ ਫੰਡ ਹਨ ਅਤੇ ਨਾ ਹੀ ਕੋਈ ਵਿਸ਼ੇਸ਼ 'ਗੁਰਮੁਖੀ ਅਕਾਦਮੀ' ਹੈ, ਜਿਸ ਤਰ੍ਹਾਂ ਪੰਜਾਬੀ ਜਾਂ ਹੋਰ ਅਕਾਦਮੀਆਂ ਹਨ।

(੫) ਸ਼ਹਿਰਾਂ ਦੇ ਕੁਝ ਬੌਣਵਾਦੀ 'ਬਾਬੂਆਂ-ਸਭਿਅਕਾਂ-ਫਿਰਕੂਆਂ' ਨੂੰ ਛਡ ਕੇ ਆਮ ਪੰਜਾਬੀ ਬੰਦਾ ਆਪਣੀ ਮਾਂ ਬੋਲੀ ਪੰਜਾਬੀ ਹੀ ਲਿਖਦਾ, ਪੜ੍ਹਦਾ, ਬੋਲਦਾ ਹੈ। ਲਗਭਗ ਸਾਰੇ ਸਰਕਾਰੀ ਤੇ ਕੁਝ ਗੈਰ-ਸਰਕਾਰੀ ਅਦਾਰਿਆਂ ਵਿਚ ਵੀ ਪੰਜਾਬੀ ਲਾਜ਼ਮੀ ਹੈ; ਦੂਜੇ ਪਾਸੇ 'ਗੁਰਮੁਖੀ' ਦੀ ਸਥਿਤੀ ਇਹ ਹੈ ਕਿ ਆਮ ਐਮ.ਏ., ਪੀਐਚ.ਡੀ. ਡਿਗਰੀਧਾਰੀ ਚਾਰ ਸਤਰਾਂ ਸਹੀ ਨਹੀਂ ਲਿਖ ਸਕਦਾ। 'ਙ, ਞ, ਣ, ੜ' ਜਿਹੇ ਅਖਰਾਂ ਦੀਆਂ ਧੁਨੀਆਂ ਉਚਾਰਨ ਦੇ ਸਮਰਥ ਤਾਂ ਹੁਣ ਚੰਗੇ ਗਿਆਨੀ, ਪ੍ਰੋਫੈਸਰ ਆਦਿ ਵੀ ਨਹੀਂ ਰਹੇ। ਸੈਂਕੜਿਆਂ ਦੀ ਗਿਣਤੀ ਵਿਚ ਲਿਖਤ ਜਾਂ ਪਰੂਫ ਦੀਆਂ ਉਕਾਈਆਂ ਵਰਤਮਾਨ ਪੰਜਾਬੀ ਦੀ ਕਿਸੇ ਵੀ ਉਚ ਸੰਸਥਾ ਵਲੋਂ ਪ੍ਰਕਾਸ਼ਤ 'ਅਕਾਦਮਿਕ' ਪੁਸਤਕ ਵਿਚੋਂ ਭਾਲੀਆਂ ਜਾ ਸਕਦੀਆਂ

ਹਨ। ਇਸ ਦੇ ਅਨੇਕ ਕਾਰਨਾਂ ਵਿਚੋਂ ਇਕ ਕਾਰਨ ਗੁਰਮੁਖੀ ਦੀ ਸਹੀ ਸਿਖਲਾਈ ਪ੍ਰਤੀ ਬੇਧਿਆਨੀ ਹੈ। ਇਉਂ ਤੁਰੰਤ ਲੋੜ ਹੈ ਕਿ ਜਿਥੇ ਵੀ, ਜਿਵੇਂ ਵੀ ਸੰਭਵ ਹੋਣ, ਗੁਰਮੁਖੀ ਸਿਖਣ-ਸਿਖਾਉਣ ਦੇ ਪ੍ਰਬੰਧ ਤਹਿਤ ਸਿਖਲਾਈ ਕੇਂਦਰ ਉਸਾਰੇ ਜਾਣ । ਗਰਮੀਆਂ ਦੀਆਂ ਛੁਟੀਆਂ ਵਿਚ ਲਗਾਏ ਜਾਂਦੇ ਸਿਖਲਾਈ ਕੈਂਪਾਂ ਵਿਚ ਗੁਰਮੁਖੀ ਦਾ ਮੁਖ ਭਾਗ ਜਰੂਰ ਹੋਣਾ ਚਾਹੀਦਾ ਹੈ।

## ਗ. ਗੁਰਮੁਖੀ ਦਾ ਭਵਿਖ

ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਗੁਰਮੁਖੀ ਸਾਡੀ ਮੁਕਤੀ (ਗੁਰਬਾਣੀ) ਵਲ ਜਾਂਦਾ ਰਾਹ ਹੈ। ਇਹ ਤਾਂ ਨਿਸ਼ਚਿਤ ਹੈ ਕਿ ਭਾਵੇਂ ਗੁਰਮੁਖੀ ਕਦੇ ਵੀ ਬੀਤੇ ਦਾ ਪੁਰਾ-ਲੇਖ ਨਹੀਂ ਬਣੇਗੀ, ਕਿਉਂਕਿ ਇਸ ਵਿਚ 'ਧੁਰ ਕੀ ਬਾਣੀ' ਲਿਖੀ ਗਈ ਹੈ ਅਤੇ ਗੁਰਬਾਣੀ ਇਕ ਸਿਖ ਲਈ ਜੀਅ-ਦਾਨ ਹੈ। ਨਾ ਕੇਵਲ ਸਿਖ ਹੀ, ਬਲਕਿ ਹਰੇਕ ਜੋ ਸਚ ਦਾ ਮੁਤਲਾਸ਼ੀ (ਢੂੰਡਾਊ) ਹੈ, ਇਥੋਂ ਜੀਅ-ਦਾਨ ਪ੍ਰਾਪਤ ਕਰਦਾ ਹੈ, ਪਰ ਨਾਲ ਇਹ ਵੀ ਸਚ ਹੈ ਕਿ ਸਿਖਾਂ ਦੀ ਭਾਵੀ ਪੀੜ੍ਹੀ, ਵਿਸ਼ੇਸ ਕਰਕੇ ਜੋ ਪੰਜਾਬ ਤੋਂ ਬਾਹਰ ਵਸਦੀ ਹੈ, ਗੁਰਬਾਣੀ ਨੂੰ ਗੁਰਮੁਖੀ ਮਾਧਿਅਮ ਦੀ ਥਾਂ, ਰੋਮਨ ਜਾਂ ਹੋਰ ਲਿਪੀ ਜਾਂ ਲਿਖਤ ਚਿੰਨ੍ਹਾਂ ਰਾਹੀਂ ਪੜ੍ਹਦੀ ਹੈ; ਪੰਜਾਬ ਦੀ 'ਆਧੁਨਿਕ' ਵਿਦਿਆ ਪ੍ਰਣਾਲੀ ਤੇ ਫਿਰਕੂ ਨੀਤੀਆਂ ਦੁਆਰਾ ਪੈਦਾ ਕੀਤਾ ਮਾਹੌਲ ਜਾਂ ਵਾਤਾਵਰਨ ਵੀ ਗੁਰਮੁਖੀ ਲਈ ਬਹੁਤਾ ਸਾਜਗਾਰ ਸਾਬਿਤ ਨਹੀਂ ਹੋ ਰਿਹਾ। ਇਸ ਲਈ ਵਿਰਸੇ ਦੇ ਪ੍ਰੇਮੀਆਂ ਲਈ ਬਹੁਤ ਕੁਝ ਕਰਨ ਦੀ ਜਰੂਰਤ ਹੈ। ਸੋ ਜਰੂਰੀ ਬਣ ਜਾਂਦਾ ਹੈ ਕਿ ਅਸੀਂ ਇਸ ਦੇ ਪ੍ਰਚਾਰ–ਪ੍ਰਸਾਰ ਲਈ ਕੋਈ ਸਥਾਈ ਕਦਮ ਪੁਟੀਏ। ਇਸ ਖੇਤਰ ਵਿਚਲੇ ਕਾਰਜਾਂ ਦੀਆਂ ਬੇਅੰਤ ਸੰਭਾਵਨਾਵਾਂ ਹਨ। ਇਸ ਸੰਬੰਧੀ ਬਹੁਤ ਸਾਰੀਆਂ ਯੋਜਨਾਵਾਂ ਵਖੋ-ਵਖ ਮਾਹਿਰਾਂ, ਸ਼ੁਭ-ਚਿੰਤਕਾਂ ਵਲੋਂ ਸੁਝਾਈਆਂ ਜਾ ਸਕਦੀਆਂ ਹਨ। ਧਿਆਨਯੋਗ ਹੈ ਕਿ ਕਿਸੇ ਵੀ ਭਾਈਚਾਰੇ, ਕੌਮ ਜਾਂ ਸਭਿਆਚਾਰ ਦੀ ਸਮਰਥਾ, ਵਿਕਾਸ, ਸਥਾਈਪਨ, ਪ੍ਰਚਾਰ, ਪ੍ਰਸਾਰ ਆਦਿ ਨੂੰ ਵਿਧੀਵਤ ਤੇ ਟਿਕਾਊ ਰੂਪ ਦੇਣ ਲਈ ਚਾਰ ਜਰੂਰੀ ਕਾਰਕਾਂ ਵਿਚੋਂ ਸਭ ਤੋਂ ਕਾਰਗਰ ਸਾਧਨ ਉਸ ਦੀ ਬੋਲੀ/ ਲਿਪੀ ਦਾ ਸਰਵਪਖੀ ਵਿਕਾਸ ਹੁੰਦਾ ਹੈ (ਬਾਕੀ ਦੇ ਕਾਰਕਾਂ ਵਿਚ ਮੁਖ ਹਨ- ਸਿਹਤ, ਗਿਆਨ, ਅਰਥ ਤੇ ਸਾਹਿਤ)।

ਇਸ ਲਈ ਜਰੂਰੀ ਹੈ ਕਿ ਗੁਰਮੁਖੀ ਨੂੰ ਕੇਂਦਰ ਬਣਾ ਕੇ ਕੋਈ ਟਿਕਾਊ ਕਾਰਜ ਕਰਨ ਵਲ ਤੁਰਿਆ ਜਾਵੇ। ਗੁਰਮੁਖੀ ਦੇ ਵਿਗਾਸ ਲਈ ਜਿਨ੍ਹਾਂ ਖੇਤਰਾਂ ਵਿਚ

ਵਿਭਿੰਨ ਪ੍ਰਕਾਰ ਦਾ ਕਾਰਜ ਕੀਤਾ ਜਾ ਸਕਦਾ ਹੈ, ਉਨ੍ਹਾਂ ਲਈ ਸਭ ਤੋਂ ਪਹਿਲੀ ਲੋੜੀਂਦੀ ਜਰੂਰਤ ਗੁਰਮੁਖੀ ਦੇ ਖੋਜ ਕੇਂਦਰ ਦੀ ਸਥਾਪਨਾ ਹੈ। ਇਸ ਦਾ ਨਾਮਕਰਨ ਗੁਰੂ ਅੰਗਦ ਦੇਵ ਜੀ ਦੇ ਨਾਂ ਉਤੇ ਸਭ ਤੋਂ ਢੁਕਵਾਂ ਹੈ। ਇਸ ਤਰ੍ਹਾਂ- "**ਸ੍ਰੀ ਗੁਰੂ ਅੰਗਦ ਦੇਵ ਗੁਰਮੁਖੀ ਪ੍ਰਸਾਰ ਤੇ ਖੋਜ ਕੇਂਦਰ**" ਦੇ ਨਾਂ ਨੂੰ ਮਾਣਤਾ ਦਿਤੀ ਜਾ ਸਕਦੀ ਹੈ। ਬਾਕੀ ਸਾਰੀਆਂ ਗਤੀਵਿਧੀਆਂ ਇਸੇ ਕੇਂਦਰ ਦੇ ਸਿਰਲੇਖ ਹੇਠ ਹੋ ਸਕਦੀਆਂ ਹਨ। ਉਕਤ ਕੇਂਦਰ ਦੀ ਸਥਾਪਨਾ ਉਪਰੰਤ ਉਸ ਦੇ ਅਧੀਨ ਕੀਤੇ ਜਾਣ ਵਾਲੇ ਕੁਝ ਪ੍ਰਮੁਖ ਕਾਰਜਾਂ ਦੀ ਨਿਸ਼ਾਨਦੇਹੀ ਇਉਂ ਕੀਤੀ ਜਾ ਸਕਦੀ ਹੈ :

**(੧) ਗੁਰਮੁਖੀ ਪੁਸਤਕਾਲਾ**

ਕੇਂਦਰ ਸਥਾਪਨਾ ਉਪਰੰਤ ਸਭ ਤੋਂ ਪਹਿਲਾ ਕੰਮ ਉਸ ਵਿਚ ਇਕ ਅਜਿਹੀ ਲਾਇਬ੍ਰੇਰੀ ਦੀ ਸਥਾਪਨਾ ਕਰਨੀ ਜਰੂਰੀ ਹੈ, ਜਿਸ ਵਿਚ ਹੋਰ ਸੰਬੰਧਿਤ ਪੁਸਤਕਾਂ ਜਾਂ ਹਵਾਲਾ-ਗ੍ਰੰਥਾਂ ਤੋਂ ਬਿਨਾਂ ਮੁਖ ਤੌਰ ਉਤੇ ਗੁਰਮੁਖੀ ਨਾਲ ਸੰਬੰਧਿਤ ਹੁਣ ਤਕ ਹੋਏ ਜਾਂ ਭਵਿਖ ਵਿਚ ਹੋਣ ਵਾਲੇ ਕਿਸੇ ਵੀ ਕਿਸਮ ਦੇ ਕਾਰਜ- ਪੁਸਤਕਾਂ, ਥੀਸਿਸ, ਪਰਚੇ, ਲੇਖ, ਵਿਸ਼ੇਸ਼ ਅੰਕ ਆਦਿ- ਸੰਗ੍ਰਹਿਤ ਕੀਤੇ ਜਾਣ, ਤਾਂ ਕਿ ਇਸ ਖੇਤਰ ਵਿਚ ਅਗਾਂਹ ਕੰਮ ਕਰਨ ਵਾਲਿਆਂ ਨੂੰ ਸਮਗਰੀ ਇਕ ਥਾਂ ਵਿਧੀਵਤ ਤਰੀਕੇ ਨਾਲ ਮੁਹਈਆ ਹੋ ਸਕੇ। ਪੰਜਾਬ ਜਾਂ ਵਿਸ਼ਵ ਵਿਚ ਇਕ ਵੀ ਲਾਇਬ੍ਰੇਰੀ ਜਾਂ ਸੰਸਥਾਨ ਨਹੀਂ, ਜਿਥੇ ਇਹ ਸਮਗਰੀ ਇਕ ਥਾਂ ਵਿਧੀਵਤ ਤਰੀਕੇ ਨਾਲ ਪ੍ਰਾਪਤ ਹੋ ਸਕੇ। ਇਸ ਦੇ ਨਾਲ ਹੀ ਗੁਰਮੁਖੀ ਤੋਂ ਬਿਨਾਂ ਲਿਪੀ ਅਧਿਐਨ ਦੇ ਖੋਜ ਕਾਰਜਾਂ ਨੂੰ ਲਾਇਬ੍ਰੇਰੀ ਵਿਚ ਸੰਗ੍ਰਹਿਤ ਕਰਨਾ ਜਰੂਰੀ ਹੈ, ਖਾਸਕਰ ਭਾਰਤੀ ਲਿਪੀਆਂ ਦੀ ਖੋਜ ਨੂੰ। ਅਜਿਹਾ ਸੰਗ੍ਰਹਿ ਬਣੇ ਕਿ ਖੋਜਾਰਥੀਆਂ ਜਾਂ ਵਿਦਵਾਨਾਂ ਨੂੰ ਬਹੁਤਾ ਹੋਰ ਕਿਤੇ ਜਾਣਾ ਨਾ ਪਵੇ। ਸਮੇਂ ਦੀ ਲੋੜ ਅਨੁਸਾਰ ਇਸ ਨੂੰ ਡਿਜ਼ੀਟਾਇਜ਼/ ਆਨਲਾਈਨ ਰੂਪ ਵਿਚ ਵੀ ਤਿਆਰ ਕੀਤਾ ਜਾਣਾ ਚਾਹੀਦਾ ਹੈ।

**(੨) ਗੁਰਮੁਖੀ ਚਿਤਰਸਾਲਾ (ਮਿਊਜ਼ੀਅਮ)**

ਲਾਇਬ੍ਰੇਰੀ ਦੇ ਇਕ ਭਾਗ ਵਜੋਂ ਨਾਲ ਹੀ ਗੁਰਮੁਖੀ ਚਿਤਰਸਾਲਾ ਮਿਊਜ਼ੀਅਮ ਦੀ ਸਥਾਪਨਾ ਵੀ ਜਰੂਰੀ ਹੈ, ਜਿਸ ਵਿਚ ਗੁਰਮੁਖੀ ਦੇ ਬਚੇ-ਖੁਚੇ ਦਸਤਾਵੇਜ, ਹਥ-ਲਿਖਤਾਂ, ਸ਼ਿਲਾਲੇਖ, ਪੁਰਾਤਨ-ਨਵੀਨ ਨਮੂਨੇ, ਵਿਭਿੰਨ ਕਾਲਾਂ ਦੀਆਂ ਲਿਖਤ ਸ਼ੈਲੀਆਂ, ਅਖਰਕਾਰੀ ਦੇ ਨਮੂਨੇ ਆਦਿ ਪ੍ਰਦਰਸ਼ਤ ਅਥਵਾ ਸੰਗ੍ਰਹਿਤ ਕੀਤੇ ਜਾਣ।

**(੩) ਕੋਰਸ**

ਗੁਰਮੁਖੀ ਨੂੰ ਵਿਗਿਆਨਕ ਪਧਰ ਉਤੇ ਸਿਖਣ-ਸਿਖਾਉਣ ਲਈ ਸੰਬੰਧਿਤ ਕੇਂਦਰ ਵਿਚ 'ਗੁਰਮੁਖੀ ਬੋਧ' ਨਾਂ ਦੇ ਕਈ ਕੋਰਸ ਚਾਲੂ ਕਰਨੇ ਜਰੂਰੀ ਹਨ। ਇਨ੍ਹਾਂ ਕੋਰਸਾਂ ਨੂੰ ਸਮੇਂ, ਸਥਿਤੀ, ਲੋੜ ਜਾਂ ਸਾਧਨਾਂ ਅਨੁਸਾਰ ਢਾਲਿਆ ਜਾਂਦਾ ਰਹੇ। ਇਸੇ ਤਰ੍ਹਾਂ ਪੰਜਾਬੀ ਮਾਧਿਅਮ ਦੇ ਨਾਲ-ਨਾਲ ਇਨ੍ਹਾਂ ਕੋਰਸਾਂ ਨੂੰ ਅੰਗਰੇਜੀ, ਹਿੰਦੀ ਤੇ ਹੋਰ ਭਾਰਤੀ ਜਾਂ ਵਿਦੇਸੀ ਭਾਸ਼ਾਵਾਂ ਵਿਚ ਵੀ ਪਠਨ-ਪਾਠਨ ਦਾ ਪ੍ਰਬੰਧ ਕੀਤਾ ਜਾਣਾ ਜਰੂਰੀ ਹੈ। ਇਨ੍ਹਾਂ ਕੋਰਸਾਂ ਨੂੰ ਸਥਾਨਕ ਲੋਕਾਂ ਤੋਂ ਸ਼ੁਰੂ ਕਰਕੇ ਦੇਸ-ਵਿਦੇਸ ਦੇ ਲੋਕਾਂ ਤਕ ਪਹੁੰਚਾਉਣ ਦੀ ਗੁੰਜਾਇਸ਼ ਵੀ ਹੋਣੀ ਚਾਹੀਦੀ ਹੈ। ਇਨ੍ਹਾਂ ਕੋਰਸਾਂ ਵਿਚ ਗੁਰਮੁਖੀ ਟਾਈਪਿੰਗ; ਸ਼ਾਰਟਹੈਂਡ; ਕੰਪਿਊਟਰ; ਪਰੂਫ ਰੀਡਰ ਆਦਿ ਦੇ ਕੋਰਸ ਵੀ ਹੋਣੇ ਚਾਹੀਦੇ ਹਨ।

**(੪) ਖੋਜ**

ਖੋਜ ਕੇਂਦਰ ਦਾ ਕੇਂਦਰੀ ਤੇ ਬੁਨਿਆਦੀ ਉਦੇਸ਼ ਗੁਰਮੁਖੀ ਦੀ ਵਿਭਿੰਨ ਪ੍ਰਕਾਰੀ ਖੋਜ ਕਰਨਾ ਹੈ। ਖੋਜ ਕਰਨ, ਕਰਾਉਣ ਦੀਆਂ ਅਗੋਂ ਅਨੇਕ ਪਰਤਾਂ ਤੇ ਸੰਭਾਵਨਾਵਾਂ ਹਨ। ਇਥੇ ਕੁਝ-ਕੁ ਨੂੰ ਸੁਝਾਅ ਵਜੋਂ ਇਉਂ ਤਲਾਸ਼ਿਆ ਜਾ ਸਕਦਾ ਹੈ:

(ੳ) ਵਿਸ਼ਵ ਦੀਆਂ ਵਖੋ-ਵਖ ਯੂਨੀਵਰਸਿਟੀਆਂ ਜਾਂ ਖੋਜ ਅਦਾਰਿਆਂ ਵਿਚਲੇ ਐਮ. ਫਿਲ., ਪੀਐਚ.ਡੀ. ਖੋਜ ਵਿਦਿਆਰਥੀਆਂ ਨੂੰ ਆਰਥਿਕ, ਵਿਦਿਅਕ, ਰਿਹਾਇਸ਼ੀ ਆਦਿ ਸਹੂਲਤ ਦੇ ਕੇ ਗੁਰਮੁਖੀ ਖੋਜ ਵਲ ਆਕਰਸ਼ਿਤ ਕਰਨਾ ਅਥਵਾ ਖੋਜ ਕਰਵਾਉਣਾ।

(ਅ) ਸੰਬੰਧਿਤ ਖੇਤਰਾਂ ਦੀ ਸਮਝ ਵਾਲੇ ਸੇਵਾ-ਮੁਕਤ ਵਿਸ਼ੇਸ਼ਗਾਂ; ਅਧਿਕਾਰੀਆਂ ਦੀਆਂ ਸਥਾਈ ਜਾਂ ਵਕਤੀ ਸੇਵਾਵਾਂ ਲੈਣੀਆਂ ।

(ੲ) ਗੁਰਮੁਖੀ ਨਾਲ ਸੰਬੰਧਿਤ ਖੋਜ ਕਾਰਜਾਂ ਨੂੰ ਪ੍ਰਕਾਸ਼ਿਤ ਕਰਨ ਲਈ ਫੰਡਾਂ ਦਾ ਪ੍ਰਬੰਧ ਕਰਨਾ। ਕੇਵਲ ਫੰਡਾਂ ਦਾ ਹੀ ਨਹੀਂ, ਬਲਕਿ ਉਚ-ਪਧਰੀ ਪ੍ਰੈਸ ਦਾ ਵੀ ਪ੍ਰਬੰਧ ਨਾਲ ਹੀ ਹੋਣਾ ਚਾਹੀਦਾ ਹੈ।

(ਸ) ਇਸ ਸੰਬੰਧੀ ਪ੍ਰਕਾਸ਼ਿਤ ਹੋਣ ਵਾਲੀਆਂ ਲਿਖਤਾਂ ਨੂੰ ਵਿਸ਼ੇਸ਼ ਪੁਰਸਕਾਰ ਜਾਂ ਇਨਾਮ ਆਦਿ ਦੇਣੇ।

(ਹ) ਗੁਰਮੁਖੀ ਖੇਤਰ ਦੀਆਂ ਦੁਰਲਭ, ਅਣ-ਉਪਲਬਧ, ਖਿੰਡੀਆਂ-ਪੁੰਡੀਆਂ ਰਚਨਾਵਾਂ ਦੇ ਸੰਗ੍ਰਹਿ ਜਾਂ ਸੰਪਾਦਨ ਅਤੇ ਹੋਰ ਸੰਬੰਧਿਤ ਲਿਖਤਾਂ ਦੀ ਪ੍ਰਕਾਸ਼ਨਾ

ਕਰਨਾ ਆਦਿ। ਹੋਰ ਵੀ ਬਹੁਤ ਸਾਰੇ ਸੁਝਾਅ ਰਖੇ ਜਾ ਸਕਦੇ ਹਨ, ਪਰ ਲੋੜ ਸੰਜੀਦਗੀ ਤੇ ਗੁਣਵਤਾ ਨੂੰ ਪਹਿਲ ਦੇਣ ਦੀ ਹੈ।

### (ਪ) ਪਤ੍ਰਿਕਾਵਾਂ ਦੀ ਪ੍ਰਕਾਸ਼ਨਾ

ਗੁਰਮੁਖੀ ਪ੍ਰਚਾਰ, ਪ੍ਰਸਾਰ ਜਾਂ ਖੋਜ ਨੂੰ ਉਤਸ਼ਾਹਿਤ ਕਰਨ ਲਈ ਅਤੇ ਹੋ ਰਹੀਆਂ ਖੋਜਾਂ ਨੂੰ ਲੋੜਵੰਦਾਂ ਤਕ ਪਹੁੰਚਾਉਣ ਲਈ ਘਟੋ-ਘਟ ਦੋ ਪਤ੍ਰਿਕਾਵਾਂ- ਇਕ ਖੋਜ ਪਧਰ ਦੀ ਅਤੇ ਇਕ ਆਮ ਪ੍ਰਚਾਰ ਪਧਰ ਦੀ- ਦਾ ਪ੍ਰਕਾਸ਼ਨ ਕਰਨਾ ਸੰਬੰਧਿਤ ਕੇਂਦਰ ਵਲੋਂ ਜਰੂਰੀ ਹੋਣਾ ਚਾਹੀਦਾ ਹੈ। ਖੋਜ ਪਧਰ ਦੀ ਪਤ੍ਰਿਕਾ ਛਿਮਾਹੀ ਅਤੇ ਦੂਜੀ ਦੋਮਾਹੀ ਜਾਂ ਤਿਮਾਹੀ ਕੀਤੀ ਜਾ ਸਕਦੀ ਹੈ। ਪਤ੍ਰਿਕਾਵਾਂ ਦਾ ਮਾਧਿਅਮ ਪੰਜਾਬੀ (ਗੁਰਮੁਖੀ) ਅਤੇ ਅੰਗਰੇਜੀ (ਰੋਮਨ) ਹੋਣਾ ਚਾਹੀਦਾ ਹੈ। ਗੁਰਮੁਖੀ ਦੀ ਪ੍ਰਚਾਰ ਪਤ੍ਰਿਕਾ ਨੂੰ ਘਰ-ਘਰ ਪਹੁੰਚਾਉਣ ਦੀ ਵਿਧੀਵਤ ਯੋਜਨਾ ਵੀ ਤਿਆਰ ਹੋਣੀ ਜਰੂਰੀ ਹੈ।

ਗੁਰਮੁਖੀ ਦੇ ਸੰਭਾਵੀ ਸਥਾਪਿਤ ਕੀਤੇ ਜਾਣ ਵਾਲੇ ਕੇਂਦਰ ਦੀਆਂ ਹੋਰ ਅਨਿਕ ਦਿਸ਼ਾਵੀ ਗਤੀਵਿਧੀਆਂ ਵਿਚੋਂ ਕੁਝ-ਕੁ ਹੋਰ ਨੂੰ ਹੇਠ ਲਿਖੇ ਅਨੁਸਾਰ ਇਉਂ ਉਲੀਕਿਆ ਜਾ ਸਕਦਾ ਹੈ:

(ੳ) ਸਮੇਂ-ਸਮੇਂ ਗੁਰਮੁਖੀ ਦੀ ਸਿਖਲਾਈ ਲਈ ਕਾਰਜਸ਼ਾਲਾਵਾਂ (workshops) ਦਾ ਆਯੋਜਨ ਕਰਨਾ। ਪ੍ਰਚਾਰ, ਪ੍ਰਸਾਰ ਲਈ ਕਾਨਫਰੰਸਾਂ ਜਾਂ ਸੈਮੀਨਾਰਾਂ ਦਾ ਆਯੋਜਨ ਕਰਨਾ। 'ਪੰਜਾਬੀ ਵਿਕਾਸ/ਵਿਸ਼ਵ ਕਾਨਫਰੰਸ' ਦੀ ਤਰਜ ਉਤੇ 'ਗੁਰਮੁਖੀ ਵਿਕਾਸ ਵਿਸ਼ਵ ਕਾਨਫਰੰਸ' ਤਿੰਨ ਸਾਲਾਂ ਵਿਚ ਇਕ ਵਾਰ ਜਰੂਰ ਆਯੋਜਿਤ ਹੋਵੇ।

(ਅ) ਛੋਟੇ ਬੱਚਿਆਂ ਵਿਚ ਗੁਰਮੁਖੀ ਦੇ ਪ੍ਰਸਾਰ ਲਈ ਤਿਮਾਹੀ, ਛਿਮਾਹੀ ਜਾਂ ਜਿਵੇਂ ਸੰਭਵ ਹੋਵੇ, 'ਗੁਰਮੁਖੀ ਪ੍ਰਤੀਯੋਗਤਾ' ਦੇ ਵਿਭਿੰਨ ਪਧਰੇ ਮੁਕਾਬਲੇ (ਜਿਵੇਂ ਪੋਸਟਰ, ਉਚਾਰਨ, ਲੇਖ ਮੁਕਾਬਲੇ ਆਦਿ) ਕਰਵਾਉਣੇ। ਇਸ ਤਰ੍ਹਾਂ ਕੈਂਪਾਂ ਆਦਿ ਦਾ ਪ੍ਰਬੰਧ ਕਰਨਾ ।

(ੲ) ਗੁਰਮੁਖੀ ਉਚਾਰਨ ਲੈਬ, ਪੋਸਟਰਾਂ ਦੀ ਪ੍ਰਕਾਸ਼ਨਾ ਅਤੇ ਪੰਜਾਬ ਵਿਚ 'ਗੁਰਮੁਖੀ ਮਾਹੌਲ' ਨੂੰ ਬਣਾਈ ਰਖਣ ਵਿਚ ਕੇਂਦਰੀ ਰੋਲ ਨਿਭਾਉਣਾ ਆਦਿ।

(ਸ) ਹਰੇਕ ਗੁਰਦੁਆਰਾ ਸਾਹਿਬਾਨ ਵਿਚ ਮੁਢਲੀ ਗੁਰਮੁਖੀ (ਪੈਂਤੀ ਤੇ ਮੁਹਾਰਨੀ) ਸਿਖਣ- ਸਿਖਾਉਣ ਦੇ ਸਥਾਈ ਪ੍ਰਬੰਧ ਕਰਨੇ।

(ਹ) ਸਭ ਤੋਂ ਜਰੂਰੀ ਕਾਰਜ, ਜਿਸ ਨੇ ਨੀਹਾਂ ਦਾ ਕੰਮ ਕਰਨਾ ਹੈ, ਉਹ ਹੈ- ਸਾਡੇ ਘਰਾਂ ਵਿਚ ਗੁਰਮੁਖੀ ਦਾ ਵਾਤਾਵਰਨ ਤੇ ਬੱਚਿਆਂ ਨੂੰ ਗੁਰਮੁਖੀ ਸਿਖਣ-ਸਿਖਾਉਣ ਦੇ ਹਰ ਸੰਭਵ ਜਤਨ ਕਰਨੇ, ਜਿਵੇਂ ਹੋਰ ਵਿਸ਼ਿਆਂ ਦੀਆਂ ਟਿਊਸ਼ਨਾਂ ਨਾਲ 'ਗੁਰਮੁਖੀ' ਦੀਆਂ ਟਿਊਸ਼ਨਾਂ ਦਾ ਵੀ ਪ੍ਰਬੰਧ ਕਰਨਾ; ਘਰਾਂ ਵਿਚ ਗੁਰਮੁਖੀ ਦੀਆਂ ਸਾਰਣੀਆਂ (ਚਾਰਟ) ਲਾਉਣੇ; ਪੰਜਾਬੀ ਗੁਰਮੁਖੀ ਕਿਤਾਬਾਂ ਰਖਣੀਆਂ ਆਦਿ। ਗੁਰਮੁਖੀ ਦੇ ਬੋਰਡ (ਸਾਰਣੀਆਂ ਜਾਂ ਚਾਰਟ) ਤਾਂ ਸਾਡੇ ਹਰੇਕ ਘਰ (ਬੈਠਕ / drawing room) ਵਿਚ ਹੋਣੇ ਚਾਹੀਦੇ ਹਨ। ਗੁਰਦੁਆਰਾ ਸਾਹਿਬਾਨ, ਅਜਾਇਬ ਘਰਾਂ, ਵਿਦਿਅਕ ਸੰਸਥਾਵਾਂ, ਸੱਥਾਂ, ਥਾਈਆਂ ਅਤੇ ਹੋਰ ਜਿਥੇ ਵੀ ਸੰਭਵ ਹੋਵੇ ਗੁਰਮੁਖੀ ਦੇ ਬੋਰਡ ਲਾਉਣ ਦੀ ਤਾਂ ਇਕ ਲਹਿਰ ਤੋਰ ਦੇਣੀ ਚਾਹੀਦੀ ਹੈ। ਤੁਹਫਿਆਂ ਦਾ ਅਦਾਨ-ਪ੍ਰਦਾਨ ਗੁਰਮੁਖੀ ਦੇ ਚਾਰਟ ਵੀ ਹੋਣੇ ਚਾਹੀਦੇ ਹਨ। ਸਾਡੀਆਂ ਜਥੇਬੰਦੀਆਂ ਹੋਰ ਸੇਵਾਵਾਂ ਦੇ ਨਾਲ ਨਾਲ ਇਸ ਸੇਵਾ ਨੂੰ ਵੀ ਪਹਿਲ ਦੇ ਅਧਾਰ ਉਤੇ ਕਰਨ ਦਾ ਤਹਈਆ ਕਰਨ।

**ਸਾਰ**

ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਜਿਥੇ ਭਾਸ਼ਾ ਦਾ ਨਿਰਮਾਣ ਕੇਵਲ ਕਿਸੇ ਇਕ ਵਿਸ਼ੇਸ਼ ਜਾਤੀ, ਕੌਮ, ਜਾਂ ਵਿਅਕਤੀ/ ਸਮੂਹ ਵਲੋਂ ਨਹੀਂ ਹੁੰਦਾ, ਓਥੇ ਲਿਪੀ ਦਾ ਨਿਰਮਾਣ ਕਿਸੇ ਵਿਸ਼ੇਸ਼ ਵਿਅਕਤੀ, ਸਮੂਹ ਜਾਂ ਟੀਮ ਵਲੋਂ ਹੀ ਹੁੰਦਾ ਹੈ। ਗੁਰਮੁਖੀ ਦਾ ਨਿਰਮਾਣ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਅਗਵਾਈ ਹੇਠ ਕਰਤਾਰਪੁਰ ਵਿਖੇ ਕੀਤਾ ਅਤੇ ਇਸ ਨੂੰ ਗੁਰਬਾਣੀ ਲਿਖਣ ਹਿਤ ਪੁਖਤਗੀ ਨਾਲ ਵਰਤਿਆ। ਖਡੂਰ ਸਾਹਿਬ ਵਿਖੇ ਇਸ ਦਾ ਪ੍ਰਚਾਰ ਜਾਂ ਪਸਾਰ ਕੀਤਾ ਗਿਆ। ਸਮੇਂ ਦੀਆਂ ਲੋੜਾਂ ਮੁਤਾਬਿਕ ਲਿਪੀ ਵਿਚ ਕੁਝ ਵਿਕਾਸ ਜਾਂ ਪਰਿਵਰਤਨ ਵੀ ਹੋਇਆ, ਪਰ ਇਸ ਦਾ ਮੂਲ ਢਾਂਚਾ ਉਹੀ ਰਿਹਾ ਹੈ, ਜੋ ਗੁਰੂ ਸਾਹਿਬਾਨ ਨੇ ਸਿਰਜਿਆ ਹੋਇਆ ਹੈ। ਗੁਰਮੁਖੀ ਨੂੰ ਪ੍ਰਚਾਰਨ ਜਾਂ ਪ੍ਰਸਾਰਨ ਤੇ ਪਿਆਰ ਕਰਨਾ, ਇਕ ਸਿਖ ਵਾਸਤੇ ਵਿਅਕਤੀਗਤ, ਪੰਥਕ ਤੇ ਨੈਤਿਕ ਸੇਵਾ ਹੈ, ਫਰਜ ਹੈ। ਪੰਜਾਬੀ ਜਨ-ਸਮੂਹ ਦੀ ਹੋਂਦ-ਹਸਤੀ ਦਾ ਸੁਆਲ ਗੁਰਮੁਖੀ ਪੰਜਾਬੀ ਨਾਲ ਜੁੜਿਆ ਹੋਇਆ ਹੈ। ਗੁਰਮੁਖੀ ਤੇ ਗੁਰਮੁਖਤਾਈ ਦਾ ਸੁਮੇਲ ਹੀ ਗੁਰਸਿਖੀ ਦੀ ਜੀਵਨ-ਸ਼ੈਲੀ ਹੈ। ਫਿਰ ਦੁਹਰਾਉਣਾ ਕੁਥਾਂ ਨਹੀਂ ਕਿ ਗੁਰਮੁਖੀ ਇਕ ਸਭਿਅਤਾ ਹੈ; ਇਕ ਮੁਕੰਮਲ ਤਹਜੀਬ।

## ਅੰਤਿਕਾਵਾਂ

## ੧. ਗੁਰਮੁਖੀ ਭਾਸ਼ਾ

'ਗੁਰਮੁਖੀ' (ਗੁਰ+ਮੁਖੀ) ਦਾ ਅਰਥ ਹੈ - ਗੁਰੂ ਦੇ ਮੁਖੋਂ ਉਚਰੀ/ਬੋਲੀ ਹੋਈ ਜਾਂ ਗੁਰੂ ਦੇ ਮੁਖ ਤੋਂ ਪ੍ਰਾਪਤ/ਨਿਕਲੀ ਹੋਈ। ਹੋਰ ਭਾਵ-ਅਰਥ ਇਹ ਵੀ ਹਨ - ਗੁਰੂ ਵੱਲ ਮੁਖ ਕਰ ਦੇਣ ਵਾਲੀ; ਗੁਰੂ ਦੇ ਸਨਮੁਖ ਲੈ ਜਾਣ ਵਾਲੀ। 'ਗੁਰਬਾਣੀ' (ਗੁਰ+ਬਾਣੀ) ਦਾ ਅਰਥ ਹੈ - ਗੁਰੂ ਦੀ ਉਚਰੀ ਹੋਈ ਧੁਨੀ ਜਾਂ ਅਵਾਜ਼; ਗੁਰੂ ਦੇ ਬੋਲੇ ਸ਼ਬਦ, ਵਾਕ, ਬਚਨ। 'ਬਾਣੀ' ਦੇ ਕੋਸ਼ਗਤ ਅਰਥ ਹਨ - ਵਾਕ ਸ਼ਕਤੀ, ਬੋਲ ਸ਼ਕਤੀ; ਗੱਲਬਾਤ; ਬੋਲੀ, ਭਾਸ਼ਾ, ਜ਼ੁਬਾਨ; ਅਵਾਜ਼, ਧੁਨੀ ਆਦਿ। ਇਸ ਤਰ੍ਹਾਂ ਗੁਰਮੁਖੀ ਅਤੇ ਗੁਰਬਾਣੀ, ਦੋਨੋਂ ਸ਼ਬਦ ਆਪਸ ਵਿਚ ਓਤਪੋਤ ਅਤੇ ਇਕਸੁਰ ਹਨ। ਦੋਨਾਂ ਦੇ ਅਰਥਾਂ ਨੂੰ ਇਕ-ਦੂਜੇ ਨਾਲੋਂ ਨਿਖੇੜਿਆ ਨਹੀਂ ਜਾ ਸਕਦਾ। ਗੁਰੂ ਦੀ ਰਸਨਾ ਦੁਆਰਾ ਬੋਲੀ ਗਈ ਹਰ ਸ਼ਬਦ-ਧੁਨੀ, ਗੁਰਬਾਣੀ ਰੂਪ ਵਿਚ ਹਰ ਇਕ ਸਿਖ ਲਈ ਸਦੀਵੀ ਮਾਰਗ-ਦਰਸ਼ਕ ਹੈ। ਗੁਰੂ ਦੀ ਇਹ ਧੁਨੀ, ਸਿਖਿਆ ਜਾਂ ਅਨੁਭਵ, ਗੁਰਮੁਖੀ (ਭਾਸ਼ਾ ਅਤੇ ਲਿਪੀ) ਵਿਚ ਸੰਜੋ ਕੇ ਸਾਡੇ ਤਕ ਪਹੁੰਚਿਆ ਹੈ।

ਗੁਰਬਾਣੀ ਦੀ ਭਾਸ਼ਾ, ਦਖਣੀ ਏਸ਼ੀਆ ਦੇ ਵਿਸ਼ਾਲ ਭੂਗੋਲਿਕ ਖਿੱਤੇ ਵਿਚ ਅਫਗਾਨਿਸਤਾਨ-ਸਿੰਧ ਤੋਂ ਲੈ ਕੇ ਬੰਗਾਲ ਤਕ ਅਤੇ ਕਸ਼ਮੀਰ ਤੋਂ ਮਹਾਂਰਾਸ਼ਟਰ ਤਕ, ਬੋਲੀਆਂ ਅਤੇ ਸਮਝੀਆਂ ਜਾਣ ਵਾਲੀਆਂ ਅਨੇਕ ਮਧਕਾਲੀਨ ਭਾਸ਼ਾਵਾਂ ਦਾ ਸਾਂਝਾ ਸੰਸਕਰਨ ਹੈ। ਦਖਣੀ ਅਤੇ ਪਛਮੀ ਏਸ਼ੀਆ ਦੀਆਂ ਵੰਨਸੁਵੰਨੀਆਂ ਪੁਰਾਤਨ ਅਤੇ ਮਧਕਾਲੀਨ ਬੋਲੀਆਂ-ਉਪਬੋਲੀਆਂ ਨੇ ਘੁਲ-ਮਿਲ ਕੇ ਗੁਰਬਾਣੀ ਦੀ ਭਾਸ਼ਾ-ਸ਼ੈਲੀ ਅਤੇ ਭਾਸ਼ਾਈ ਸ਼ਬਦਾਵਲੀ ਵਿਚ ਆਪਣੀ ਗੌਰਵਸ਼ਾਲੀ ਜਗ੍ਹਾ ਬਣਾਈ ਹੋਈ ਹੈ। ਬੇਸ਼ਕ ਵਿਦਵਾਨਾਂ ਨੇ ਗੁਰਬਾਣੀ ਦੀ ਭਾਸ਼ਾ ਨੂੰ ਸਧੂਕੜੀ, ਸਾਧਭਾਸ਼ਾ, ਹਿੰਦਵੀ, ਹਿੰਦੁਸਤਾਨੀ, ਪੁਰਾਤਨ ਪੰਜਾਬੀ, ਮਧਕਾਲੀਨ ਪੰਜਾਬੀ ਆਦਿ ਅਨੇਕ ਤਰ੍ਹਾਂ ਦੀ ਸ਼ਬਦਾਵਲੀ ਨਾਲ ਨਿਵਾਜਿਆ ਹੈ; ਪਰੰਤੂ ਗੁਰਬਾਣੀ ਦੀ ਭਾਸ਼ਾ ਨੂੰ ਗੁਰਮੁਖੀ ਤੋਂ ਬਿਨਾਂ ਕਿਸੇ ਹੋਰ ਨਾਂ ਨਾਲ ਸੰਬੋਧਨ ਕਰਨਾ, ਇਸ ਦੇ ਮੂਲ ਸਰੂਪ/ਪ੍ਰਕਿਰਤੀ ਨੂੰ ਨਜ਼ਰਅੰਦਾਜ਼ ਕਰਨਾ ਹੈ। ਅਸਲ ਵਿਚ ਗੁਰਬਾਣੀ ਦੀ ਭਾਸ਼ਾ 'ਗੁਰਮੁਖੀ' ਹੈ। ਗੁਰਬਾਣੀ, ਸਿਖ ਲਈ ਗੁਰੂ ਦਾ ਦਰਜਾ ਰਖਦੀ ਹੈ; 'ਬਾਣੀ ਗੁਰੂ ਗੁਰੂ ਹੈ ਬਾਣੀ...' ਗੁਰਿਆਈ ਦ੍ਰਿਸ਼ਟੀ ਤੋਂ ਵੀ 'ਗੁਰੂ-ਸਰੂਪ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪਾਠ/ਬਾਣੀ ਦੀ ਭਾਸ਼ਾ (ਬੋਲੀ) ਲਈ 'ਗੁਰਮੁਖੀ' ਨਾਮਕਰਨ ਬਿਲਕੁਲ ਢੁਕਵਾਂ ਅਤੇ ਪ੍ਰਮਾਣਿਕ ਹੈ।

ਗੁਰਮੁਖੀ (ਲਿਪੀ ਅਤੇ ਭਾਸ਼ਾ) ਦਾ ਭੂਗੋਲਿਕ ਅਤੇ ਸਭਿਆਚਾਰਕ ਦਾਇਰਾ ਬਹੁਤ ਵਸੀਹ ਰਿਹਾ ਹੈ। ਇਕ ਸਮਾਂ ਸੀ ਜਦ ਗੁਰਮੁਖੀ, (ਭਾਰਤ ਅਤੇ ਪਾਕਿਸਤਾਨ ਸਮੇਤ) ਦਖਣੀ ਏਸ਼ੀਆ ਉਪ-ਮਹਾਂਦੀਪ ਦੇ ਵਿਸ਼ਾਲ ਖਿੱਤੇ ਵਿਚ ਸਾਂਝੀ ਸੰਪਰਕ ਭਾਸ਼ਾ ਵਜੋਂ ਵੱਡੀ ਪਧਰ ਉਤੇ ਪ੍ਰਚਲਿਤ ਸੀ। ਗੁਰੂ ਸਾਹਿਬਾਨ, ਸਿਖ ਮਿਸਲਾਂ/ਰਿਆਸਤਾਂ ਅਤੇ ਸਿਖ ਰਾਜ ਦੀ ਪੁਸ਼ਤਪਨਾਹੀ ਸਦਕਾ ਗੁਰਮੁਖੀ ਨੇ ਦੂਰ ਦੂਰ ਤਕ ਵਿਕਾਸ ਕੀਤਾ ਸੀ। ਉਦਾਸੀ, ਨਿਰਮਲੇ, ਸੇਵਾਪੰਥੀ ਆਦਿ ਸਮੇਤ ਰਵਾਇਤੀ ਸਿਖ ਟਕਸਾਲਾਂ ਨਾਲ ਸੰਬੰਧਤ ਗੁਰਮੁਖਾਂ ਦੇ ਉਪਰਾਲਿਆਂ ਸਦਕਾ ਅਫਗਾਨਿਸਤਾਨ ਤੋਂ ਬਿਹਾਰ-ਬੰਗਾਲ ਅਤੇ ਕਸ਼ਮੀਰ ਤੋਂ ਸਿੰਧ-ਮਹਾਂਰਾਸ਼ਟਰ ਤਕ ਕਈ ਗੁਰਮੁਖੀ ਵਿਦਿਆਲੇ/ ਪਾਠਸਾਲਾਵਾਂ ਸਨ। ਇਸ ਵਿਸ਼ਾਲ ਖੇਤਰ ਵਿਚ ਵਿਆਪਕ ਪ੍ਰਚਲਿਤ ਭਾਸ਼ਾ ਵਿਚ ਰਚਿਆ ਮਧਕਾਲੀ ਸਾਹਿਤ, ਕਾਫੀ ਮਾਤਰਾ ਵਿਚ ਗੁਰਮੁਖੀ ਵਿਚ ਲਿਖਿਆ ਮਿਲਦਾ ਹੈ। ਇਹ ਉਹ ਸਮਾਂ ਸੀ ਜਦ ਦਖਣੀ ਏਸ਼ੀਆ ਦੇ ਉਤਰੀ ਭਾਰਤੀ ਉਪ-ਮਹਾਂਦੀਪ ਦੇ ਕਵੀਆਂ ਅਤੇ ਲਿਖਾਰੀਆਂ ਦੀ ਵੱਡੀ ਗਿਣਤੀ ਗੁਰਮੁਖੀ ਵਿਚ ਲਿਖਣ ਵਿਚ ਮਾਣ ਮਹਿਸੂਸ ਕਰਦੀ ਸੀ। ਦਸਮੇਸ਼ ਦਰਬਾਰ ਦੇ ਸੈਂਕੜੇ ਕਵੀਆਂ, ਲਿਖਾਰੀਆਂ ਅਤੇ ਵਿਦਵਾਨਾਂ ਦੀਆਂ ਗੁਰਮੁਖੀ ਰਚਨਾਵਾਂ ਇਸ ਦਾ ਪ੍ਰਤਖ ਪ੍ਰਮਾਣ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੇਤ ਸੈਂਕੜੇ ਪੁਰਾਤਨ ਗ੍ਰੰਥਾਂ ਦੇ ਅਨੇਕ ਉਤਾਰੇ ਇਸ ਤਥ ਨੂੰ ਭਲੀ ਭਾਂਤ ਪ੍ਰਮਾਣਿਤ ਕਰਦੇ ਹਨ। ਇਹ ਗੱਲ ਵਖਰੀ ਹੈ ਕਿ ਪਿਛਲੀ ਲਗਪਗ ਇਕ ਸਦੀ ਤੋਂ ਇਸ ਕੀਮਤੀ ਸਰਮਾਏ ਦਾ ਵੱਡਾ ਹਿਸਾ ਅਣਗਹਿਲੀ, ਅਲਪਗਤਾ, ਸਾਜ਼ਿਸ਼ਾਂ ਆਦਿ ਵਖ ਵਖ ਕਾਰਨਾਂ ਕਰਕੇ ਨਸ਼ਟ ਹੋ ਚੁਕਾ ਹੈ।

ਗੁਰਬਾਣੀ ਦੀ ਭਾਸ਼ਾ 'ਗੁਰਮੁਖੀ' ਵਿਚ ਵਖ ਵਖ ਧਰਮਪੰਥਾਂ, ਸਭਿਆਤਾਵਾਂ-ਸਭਿਆਚਾਰਾਂ, ਕਬੀਲਿਆਂ, ਭਾਈਚਾਰਿਆਂ ਨਾਲ ਸੰਬੰਧਤ ਸ਼ਬਦਾਵਲੀ ਮੌਜੂਦ ਹੈ। ਇਸ ਭਾਸ਼ਾ ਵਿਚ ਵਖ ਵਖ ਇਲਾਕਿਆਂ-ਦੇਸਾਂ, ਬੋਲੀਆਂ-ਉਪਬੋਲੀਆਂ, ਕਿੱਤਿਆਂ, ਕਾਰੋਬਾਰਾਂ ਨਾਲ ਸੰਬੰਧਤ ਸ਼ਬਦਾਵਲੀ ਮੌਜੂਦ ਹੈ। ਗੁਰਮੁਖੀ, ਕਿਸੇ ਖਾਸ ਖਿੱਤੇ, ਕਿੱਤੇ ਜਾਂ ਵਰਗ ਦੀ ਭਾਸ਼ਾ ਨਹੀਂ ਹੈ। ਇਹ ਅਜੋਕੀ ਪੰਜਾਬੀ, ਹਿੰਦੀ, ਸਿੰਧੀ, ਹਿੰਦੁਸਤਾਨੀ ਜਾਂ ਉਰਦੂ, ਸਭਨਾਂ ਤੋਂ ਨਿਆਰੀ, ਨਿਵੇਕਲੀ ਅਤੇ ਮੂਲਕ ਭਾਸ਼ਾ ਹੈ, ਬਲਕਿ ਇਹ ਕਹਿਣਾ ਵੀ ਦਰੁਸਤ ਹੋਵੇਗਾ ਕਿ ਗੁਰਮੁਖੀ ਇਨ੍ਹਾਂ ਸਾਰੀਆਂ ਭਾਸ਼ਾਵਾਂ ਦੀ ਜਣਨੀ ਹੈ। ਅਪਭ੍ਰੰਸ਼ਾਂ ਤੋਂ ਬਾਅਦ ਆਧੁਨਿਕ ਭਾਸ਼ਾਵਾਂ ਦੇ ਵਿਕਸਿਤ ਹੋਣ ਤੋਂ ਪਹਿਲਾਂ ਦਾ ਪੜਾਅ 'ਗੁਰਮੁਖੀ' ਦਾ

ਹੈ। ਕਹਿਣ ਤੋਂ ਭਾਵ, ਪ੍ਰਾਕ੍ਰਿਤਾਂ ਤੋਂ ਅਪਭ੍ਰੰਸ਼ਾਂ ਦੀ ਵਿਕਾਸ-ਯਾਤਰਾ ਤੋਂ ਬਾਅਦ ਉਤਰੀ ਭਾਰਤ ਦੀਆਂ ਆਧੁਨਿਕ ਭਾਸ਼ਾਵਾਂ ਦੇ ਵਿਕਾਸ ਦਾ ਸਫਰ, ਗੁਰਮੁਖੀ ਦੇ ਦੌਰ (1200-1700 ਈਸਵੀ) ਵਿਚੋਂ ਦੀ ਹੋ ਕੇ ਗੁਜ਼ਰਿਆ ਹੈ।

ਵਰਤਮਾਨ ਸਮੇਂ ਗੁਰਬਾਣੀ ਦੇ ਉਚਾਰਨ (articulation) ਅਤੇ ਲਿਪੀਅੰਤਰਨ (transliteration) ਨਾਲ ਜੁੜੇ ਹੋਏ ਬਹੁਪ੍ਰਕਾਰੀ ਵਿਵਾਦੀ ਸਰੋਕਾਰਾਂ ਦਾ ਇਕ ਭਾਸ਼ਾ ਵਿਗਿਆਨਕ ਕਾਰਨ, ਗੁਰਬਾਣੀ ਦੀ ਭਾਸ਼ਾ ਗੁਰਮੁਖੀ ਬਾਰੇ ਅਲਪਗ ਧਾਰਨਾਵਾਂ ਦਾ ਕਾਇਮ ਹੋ ਜਾਣਾ ਹੈ। ਇਕ ਧਾਰਨਾ, ਇਸ ਦੀ ਭਾਸ਼ਾ ਨੂੰ ਕੇਵਲ ਵਰਤਮਾਨ ਪੰਜਾਬੀ ਤਸੱਵਰ ਕਰ ਲੈਣਾ ਹੈ। ਗੁਰਬਾਣੀ ਦੀ ਭਾਸ਼ਾ ਬਾਰੇ ਜਾਣੇ-ਅਣਜਾਣੇ ਅਪਣਾਈ ਜਾ ਰਹੀ ਇਸ ਧਾਰਨਾ ਦੇ ਪੈਰੋਕਾਰ, ਗੁਰਬਾਣੀ ਦੇ ਉਚਾਰਨ ਨੂੰ ਅਜੋਕੀ ਪੰਜਾਬੀ ਵਾਂਗ ਉਚਾਰਨ ਕਰਨ ਵੱਲ ਰੁਚਿਤ ਜਾਂ ਬਜਿਦ ਹਨ। ਗੁਰਬਾਣੀ ਦਾ ਲਿਪੀਅੰਤਰਨ ਕਰਨ ਵਾਲੇ ਵਧੇਰੇ ਲਿਪੀਅੰਤਰਨਕਾਰ ਵੀ, ਜਦ ਮੂਲ-ਪਾਠ ਜਾਂ ਉਸ ਦੇ ਮੂਲ ਗੁਰਮੁਖੀ ਉਚਾਰਨ ਦੀ ਥਾਂ ਅਜੋਕੇ ਪੰਜਾਬੀ ਉਚਾਰਨ ਨੂੰ ਲਿਪੀਅੰਤਰਨ ਦਾ ਅਧਾਰ ਬਣਾਉਂਦੇ ਹਨ ਤਾਂ ਗੁਰਬਾਣੀ ਪਾਠ ਦੇ ਭਿੰਨ ਭਿੰਨ ਸੰਸਕਰਨਾਂ ਦਾ ਹੋਂਦ ਵਿਚ ਆਉਣਾ ਸੁਭਾਵਿਕ ਹੈ।

ਗੁਰਮੁਖੀ, ਗੁਰੂ ਦੇ ਮੁਖਾਰਬਿੰਦ ਤੋਂ ਉਚਰੀ ਹੋਈ ਰੂਹਾਨੀਅਤ ਨਾਲ ਵਰੋਸਾਈ ਵਿਸਮਾਦੀ ਭਾਸ਼ਾ ਹੈ, ਜੋ ਸਰਬੱਤ ਦੇ ਭਲੇ ਨਾਲ ਸੰਜੋਈ ਹੋਈ ਹੈ। ਗੁਰਮੁਖੀ, ਰੱਬੀ ਪ੍ਰੇਮ ਅਤੇ ਮਿਹਰ ਨਾਲ ਸ਼ਰਸ਼ਾਰ ਸਰਬਸਾਂਝੀ ਭਾਸ਼ਾ ਹੈ, ਜੋ ਵਿਭਿੰਨ ਖੇਤਰਾਂ ਦੇ ਵੰਨਸੁਵੰਨੇ ਭਾਈਚਾਰਿਆਂ ਵਿਚਕਾਰ ਸਾਂਝ ਦੇ ਸੰਪਰਕ ਸੂਤਰ ਦੀ ਲਖਾਇਕ ਹੈ। ਗੁਰਮੁਖੀ, ਰੱਬੀ ਪ੍ਰੇਮ ਅਤੇ ਭਗਤੀ-ਭਾਵਾਂ ਦੇ ਸੰਚਾਰ-ਇਜ਼ਹਾਰ ਦੀ ਭਾਸ਼ਾ ਹੈ; ਇਹ ਰੂਹ ਦੇ ਖੇੜੇ, ਆਤਮ ਵਿਗਾਸ ਅਤੇ ਪਰਗਾਸ ਦੀ ਭਾਸ਼ਾ ਹੈ। ਗੁਰਮੁਖੀ, ਰੱਬੀ ਸੁਭਾਅ ਦੀ ਅਨੁਸਾਰੀ ਹੋਣ ਕਰਕੇ ਵਿਸਮਾਦੀ ਸੁਭਾਅ ਦੀ ਮਾਲਕ ਹੈ; ਗੈਰ-ਸੰਪਰਦਾਇਕ ਹੈ। ਗੁਰਮੁਖੀ, ਕੁਦਰਤ ਦੇ ਸੁਭਾਅ ਅਨੁਕੂਲ ਹੋਣ ਕਰਕੇ ਸਭ ਨੂੰ ਨਾਲ ਲੈ ਕੇ ਅਤੇ ਸਭ ਦੇ ਨਾਲ ਹੋ ਕੇ ਚੱਲਣ ਦੀ ਸਮਰਥਾ ਰਖਦੀ ਹੈ। ਇਹ ਅੱਜ ਵੀ ਸੰਸਾਰ ਦੇ ਹਰ ਖਿੱਤੇ, ਹਰ ਕਿੱਤੇ, ਹਰ ਵਰਗ, ਹਰ ਧਰਮ, ਹਰ ਸਭਿਅਤਾ, ਹਰ ਸਭਿਆਚਾਰ ਦੇ ਲੋਕਾਂ ਵਿਚਕਾਰ ਆਪਸੀ ਸਾਂਝ ਦੀਆਂ ਤੰਦਾਂ ਨੂੰ ਮਜ਼ਬੂਤੀ ਨਾਲ ਜੋੜਨ ਦੀ ਸਮਰੱਥਾ ਨਾਲ ਭਰਪੂਰ ਹੈ। ਗੁਰਮੁਖੀ ਦਾ ਹਾਜ਼ਮਾ ਲਾਜਵਾਬ ਹੈ, ਜਿਸ ਨੇ ਦਖਣੀ ਅਤੇ ਪਛਮੀ ਏਸ਼ੀਆ ਦੀਆਂ ਅਨੇਕਪ੍ਰਕਾਰੀ ਬੋਲੀਆਂ-ਉਪਬੋਲੀਆਂ ਦੇ ਸ਼ਬਦਾਂ ਨੂੰ ਆਸਾਨੀ

ਨਾਲ ਆਪਣੇ ਅੰਦਰ ਸਮੋਇਆ ਹੋਇਆ ਹੈ; ਜਜ਼ਬ ਕੀਤਾ ਹੋਇਆ ਹੈ। ਗੁਰਮੁਖੀ ਵੰਨਸੁਵੰਨੀਆਂ ਬੋਲੀਆਂ, ਉਪਬੋਲੀਆਂ ਬੋਲਣ ਵਾਲੇ ਲੋਕਾਂ ਵਿਚਕਾਰ ਸਾਂਝਾ ਸੂਤਰ ਬਣੀ। ਕਿਸੇ ਸਮੇਂ ਇਸ ਨੇ ਵੰਨਸੁਵੰਨੀਆਂ ਬੋਲੀਆਂ, ਉਪਬੋਲੀਆਂ ਦੀ ਸ਼ਬਦਾਵਲੀ ਅਤੇ ਭਾਸ਼ਾ-ਸ਼ੈਲੀਆਂ ਨੂੰ ਸੰਜੋ ਕੇ ਇਕ ਵਡੇਰੇ ਭੂਗੋਲਿਕ ਦਾਇਰੇ ਵਿਚ ਆਪਣੇ ਆਪ ਨੂੰ ਸਰਬਸਾਂਝੀ ਮਹਾਂਭਾਸ਼ਾ ਵਜੋਂ ਸਥਾਪਤ ਕੀਤਾ।

ਅੱਜ ਪੰਜਾਬ ਜਾਂ ਦੇਸ-ਬਦੇਸ ਦੇ ਕਿਸੇ ਵਿਦਿਅਕ/ ਅਕਾਦਮਿਕ ਅਦਾਰੇ ਵਿਚ ਗੁਰਮੁਖੀ ਦੇ ਅਧਿਅਨ-ਅਧਿਆਪਨ ਦੀ ਕੋਈ ਵਖਰੀ-ਨਿਵੇਕਲੀ ਪਰੰਪਰਾ ਨਜ਼ਰ ਨਹੀਂ ਆਉਂਦੀ। ਪੰਜਾਬੀ ਵਿਸ਼ੇ ਜਾਂ ਵਿਭਾਗਾਂ ਦੇ ਅੰਤਰਗਤ ਜੋ ਪੰਜਾਬੀ ਦਾ ਅਧਿਅਨ-ਅਧਿਆਪਨ ਹੋ ਰਿਹਾ ਹੈ, ਉਸ ਵਿਚੋਂ ਗੁਰਮੁਖੀ ਦੀਆਂ ਮੌਲਿਕ ਵਿਲਖਣਤਾਵਾਂ-ਵਿਸ਼ੇਸ਼ਤਾਵਾਂ ਗਾਇਬ ਹਨ। ਪੰਜਾਬੀ ਵਿਸ਼ੇ ਦੇ ਸਿਲੇਬਸਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿਤਰ ਬਾਣੀ ਸਮੇਤ ਹੋਰ ਪੁਰਾਤਨ ਗੁਰਮੁਖੀ ਗ੍ਰੰਥਾਂ ਦੀ ਪੜ੍ਹਾਈ ਨਾਮਾਤਰ ਰਹਿ ਗਈ ਹੈ। ਇਹ ਵੀ ਗੰਭੀਰਤਾ ਨਾਲ ਵਿਚਾਰੇ ਜਾਣ ਦੀ ਜ਼ਰੂਰਤ ਹੈ। ਜਾਤੀ, ਮਜ਼ਹਬੀ, ਖੇਤਰੀ, ਭਾਸ਼ਾਈ ਸੰਕੀਰਨ ਡੱਬੇਬੰਦੀਆਂ ਤੋਂ ਮੁਕਤ ਹੋ ਕੇ ਗੁਰਮੁਖੀ ਭਾਸ਼ਾ ਨੂੰ ਵਿਸ਼ਾਲ ਦ੍ਰਿਸ਼ਟੀਕੋਣ ਨਾਲ ਸਮਝਣਾ, ਅਰਥਾਉਣਾ-ਵਿਆਖਿਆਉਣਾ ਅਤੇ ਪੇਸ਼ ਕਰਨਾ ਅਜੋਕੇ ਸਮੇਂ ਦੀ ਜਰੂਰੀ ਲੋੜ ਹੈ। ਅਜਿਹਾ ਕਰਨ ਵਿਚ ਅਨੇਕ ਰਾਸ਼ਟਰੀ-ਅੰਤਰਰਾਸ਼ਟਰੀ ਸਮਸਿਆਵਾਂ ਦੇ ਹੱਲ, ਅਰਥਾਤ 'ਸਰਬਤ ਦਾ ਭਲਾ' ਛੁਪਿਆ ਹੋਇਆ ਹੈ।

**੨. ਗੁਰਮੁਖੀ ਅਖਰਮਾਲਾ**

| | | | | |
|---|---|---|---|---|
| ੳ | ਅ | ੲ | ਸ | ਹ |
| ਕ | ਖ | ਗ | ਘ | ਙ |
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |

**੩. ਗੁਰਮੁਖੀ ਲਗਾਂ**

‘ਅ’ - ਮੁਕਤਾ/ ਚਿੰਨ੍ਹ ਰਹਿਤ

ਾ - ਕੰਨਾ

| | | |
|---|---|---|
| ਿ | - | ਸਿਹਾਰੀ |
| ੀ | - | ਬਿਹਾਰੀ |
| ੁ | - | ਔਂਕੜ |
| ੂ | - | ਦੁਲੈਂਕੜ |
| ੇ | - | ਲਾਂ |
| ੈ | - | ਦੁਲਾਂ |
| ੋ | - | ਹੋੜਾ |
| ੌ | - | ਕਨੌੜਾ |

## ੪. ਗੁਰਮੁਖੀ ਅੰਕ

| | | |
|---|---|---|
| ੦ | (ਸਿਫਰ/ਜੀਰੋ) | 0 |
| ੧ | (ਇਕ) | 1 |
| ੨ | (ਦੋ) | 2 |
| ੩ | (ਤਿੰਨ) | 3 |
| ੪ | (ਚਾਰ) | 4 |
| ੫ | (ਪੰਜ) | 5 |
| ੬ | (ਛੇ) | 6 |
| ੭ | (ਸੱਤ) | 7 |
| ੮ | (ਅੱਠ) | 8 |
| ੯ | (ਨੌਂ) | 9 |

## ੫. ਮੁਹਾਰਨੀ

| | | | | | | | | | | | |
|---|---|---|---|---|---|---|---|---|---|---|---|
| ਅ | ਆ | ਇ | ਈ | ਉ | ਊ | ਏ | ਐ | ਓ | ਔ | ਅੰ | ਆਂ |
| ਸ | ਸਾ | ਸਿ | ਸੀ | ਸੁ | ਸੂ | ਸੇ | ਸੈ | ਸੋ | ਸੌ | ਸੰ | ਸਾਂ |
| ਹ | ਹਾ | ਹਿ | ਹੀ | ਹੁ | ਹੂ | ਹੇ | ਹੈ | ਹੋ | ਹੌ | ਹੰ | ਹਾਂ |
| ਕ | ਕਾ | ਕਿ | ਕੀ | ਕੁ | ਕੂ | ਕੇ | ਕੈ | ਕੋ | ਕੌ | ਕੰ | ਕਾਂ |
| ਖ | ਖਾ | ਖਿ | ਖੀ | ਖੁ | ਖੂ | ਖੇ | ਖੈ | ਖੋ | ਖੌ | ਖੰ | ਖਾਂ |
| ਗ | ਗਾ | ਗਿ | ਗੀ | ਗੁ | ਗੂ | ਗੇ | ਗੈ | ਗੋ | ਗੌ | ਗੰ | ਗਾਂ |
| ਘ | ਘਾ | ਘਿ | ਘੀ | ਘੁ | ਘੂ | ਘੇ | ਘੈ | ਘੋ | ਘੌ | ਘੰ | ਘਾਂ |

| | | | | | | | | | | | |
|---|---|---|---|---|---|---|---|---|---|---|---|
| ਙ | ਙਾ | ਙਿ | ਙੀ | ਙੁ | ਙੂ | ਙੇ | ਙੈ | ਙੋ | ਙੌ | ਙੰ | ਙਾਂ |
| ਚ | ਚਾ | ਚਿ | ਚੀ | ਚੁ | ਚੂ | ਚੇ | ਚੈ | ਚੋ | ਚੌ | ਚੰ | ਚਾਂ |
| ਛ | ਛਾ | ਛਿ | ਛੀ | ਛੁ | ਛੂ | ਛੇ | ਛੈ | ਛੋ | ਛੌ | ਛੰ | ਛਾਂ |
| ਜ | ਜਾ | ਜਿ | ਜੀ | ਜੁ | ਜੂ | ਜੇ | ਜੈ | ਜੋ | ਜੌ | ਜੰ | ਜਾਂ |
| ਝ | ਝਾ | ਝਿ | ਝੀ | ਝੁ | ਝੂ | ਝੇ | ਝੈ | ਝੋ | ਝੌ | ਝੰ | ਝਾਂ |
| ਞ | ਞਾ | ਞਿ | ਞੀ | ਞੁ | ਞੂ | ਞੇ | ਞੈ | ਞੋ | ਞੌ | ਞੰ | ਞਾਂ |
| ਟ | ਟਾ | ਟਿ | ਟੀ | ਟੁ | ਟੂ | ਟੇ | ਟੈ | ਟੋ | ਟੌ | ਟੰ | ਟਾਂ |
| ਠ | ਠਾ | ਠਿ | ਠੀ | ਠੁ | ਠੂ | ਠੇ | ਠੈ | ਠੋ | ਠੌ | ਠੰ | ਠਾਂ |
| ਡ | ਡਾ | ਡਿ | ਡੀ | ਡੁ | ਡੂ | ਡੇ | ਡੈ | ਡੋ | ਡੌ | ਡੰ | ਡਾਂ |
| ਢ | ਢਾ | ਢਿ | ਢੀ | ਢੁ | ਢੂ | ਢੇ | ਢੈ | ਢੋ | ਢੌ | ਢੰ | ਢਾਂ |
| ਣ | ਣਾ | ਣਿ | ਣੀ | ਣੁ | ਣੂ | ਣੇ | ਣੈ | ਣੋ | ਣੌ | ਣੰ | ਣਾਂ |
| ਤ | ਤਾ | ਤਿ | ਤੀ | ਤੁ | ਤੂ | ਤੇ | ਤੈ | ਤੋ | ਤੌ | ਤੰ | ਤਾਂ |
| ਥ | ਥਾ | ਥਿ | ਥੀ | ਥੁ | ਥੂ | ਥੇ | ਥੈ | ਥੋ | ਥੌ | ਥੰ | ਥਾਂ |
| ਦ | ਦਾ | ਦਿ | ਦੀ | ਦੁ | ਦੂ | ਦੇ | ਦੈ | ਦੋ | ਦੌ | ਦੰ | ਦਾਂ |
| ਧ | ਧਾ | ਧਿ | ਧੀ | ਧੁ | ਧੂ | ਧੇ | ਧੈ | ਧੋ | ਧੌ | ਧੰ | ਧਾਂ |
| ਨ | ਨਾ | ਨਿ | ਨੀ | ਨੁ | ਨੂ | ਨੇ | ਨੈ | ਨੋ | ਨੌ | ਨੰ | ਨਾਂ |
| ਪ | ਪਾ | ਪਿ | ਪੀ | ਪੁ | ਪੂ | ਪੇ | ਪੈ | ਪੋ | ਪੌ | ਪੰ | ਪਾਂ |
| ਫ | ਫਾ | ਫਿ | ਫੀ | ਫੁ | ਫੂ | ਫੇ | ਫੈ | ਫੋ | ਫੌ | ਫੰ | ਫਾਂ |
| ਬ | ਬਾ | ਬਿ | ਬੀ | ਬੁ | ਬੂ | ਬੇ | ਬੈ | ਬੋ | ਬੌ | ਬੰ | ਬਾਂ |
| ਭ | ਭਾ | ਭਿ | ਭੀ | ਭੁ | ਭੂ | ਭੇ | ਭੈ | ਭੋ | ਭੌ | ਭੰ | ਭਾਂ |
| ਮ | ਮਾ | ਮਿ | ਮੀ | ਮੁ | ਮੂ | ਮੇ | ਮੈ | ਮੋ | ਮੌ | ਮੰ | ਮਾਂ |
| ਯ | ਯਾ | ਯਿ | ਯੀ | ਯੁ | ਯੂ | ਯੇ | ਯੈ | ਯੋ | ਯੌ | ਯੰ | ਯਾਂ |
| ਰ | ਰਾ | ਰਿ | ਰੀ | ਰੁ | ਰੂ | ਰੇ | ਰੈ | ਰੋ | ਰੌ | ਰੰ | ਰਾਂ |
| ਲ | ਲਾ | ਲਿ | ਲੀ | ਲੁ | ਲੂ | ਲੇ | ਲੈ | ਲੋ | ਲੌ | ਲੰ | ਲਾਂ |
| ਵ | ਵਾ | ਵਿ | ਵੀ | ਵੁ | ਵੂ | ਵੇ | ਵੈ | ਵੋ | ਵੌ | ਵੰ | ਵਾਂ |
| ੜ | ੜਾ | ੜਿ | ੜੀ | ੜੁ | ੜੂ | ੜੇ | ੜੈ | ੜੋ | ੜੌ | ੜੰ | ੜਾਂ |

## ੬. ਗੁਰਮੁਖੀ ਦਿਵਸ

ਸਮੂਹ ਗੁਰੂ ਨਾਨਕ ਦੇਵ ਜੀ ਨਾਮ ਲੇਵਾ ਸਾਧ-ਸੰਗਤ ਖਾਲਸਾ ਪੰਥ ਅਤੇ ਗੁਰਮੁਖੀ ਨੂੰ ਪਿਆਰ ਕਰਨ ਵਾਲੇ ਸਮੂਹ ਪੰਜਾਬੀ ਭਾਈਚਾਰੇ ਨਾਲ ਇਹ ਸਾਂਝ ਪਾਉਂਦਿਆਂ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਸ੍ਰੀ ਅੰਮ੍ਰਿਤਸਰ) ਨੇ ਪੰਥਕ ਵਿਚਾਰਾਂ ਤਹਿਤ ਇਹ ਫੈਸਲਾ ਕੀਤਾ ਹੈ ਕਿ ਦੂਜੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਗੁਰਿਆਈ ਦਿਹਾੜੇ 30 ਭਾਦੋਂ (15 ਸਤੰਬਰ) ਨੂੰ 'ਗੁਰਮੁਖੀ ਦਿਵਸ' ਵਜੋਂ, ਧੂਮ-ਧਾਮ ਨਾਲ ਮਨਾਇਆ ਜਾਵੇ। ਗੁਰੂ ਸਾਹਿਬ ਜੀ ਦੁਆਰਾ ਵਰੋਸਾਈ 'ਗੁਰਮੁਖੀ' ਦੇ ਸਤਿਕਾਰ ਵਜੋਂ, ਇਸ ਦਿਨ ਅਸੀਂ ਆਪਣੇ ਘਰਾਂ ਵਿਚ ਬੱਚਿਆਂ ਨੂੰ ਗੁਰਮੁਖੀ ਪੈਂਤੀ ਦਾ ਪਾਠ ਪੜ੍ਹਾਈਏ। ਸਮੂਹ ਜਥੇਬੰਦੀਆਂ, ਗੁਰਦੁਆਰਿਆਂ ਅਤੇ ਦੇਸ ਵਿਦੇਸ ਵਿਚ ਵਸਦੇ ਗੁਰਮੁਖੀ ਨੂੰ ਪਿਆਰ ਕਰਨ ਵਾਲੇ ਸਾਰੇ ਜਨ-ਸਮੂਹਾਂ ਦੁਆਰਾ, ਇਸ ਦਿਨ ਗੁਰਮੁਖੀ ਸੰਬੰਧੀ ਵਿਸ਼ੇਸ਼ ਭਾਸ਼ਣ, ਚਿਤਰਕਲਾ ਮੁਕਾਬਲੇ ਅਤੇ ਹੋਰ ਲੋੜੀਂਦੀਆਂ ਗਤੀਵਿਧੀਆਂ ਕਰਵਾਈਆਂ ਜਾਣ। ਇਸ ਦਿਨ ਤੁਹਫੇ ਵਜੋਂ ਗੁਰਮੁਖੀ ਨਾਲ ਸੰਬੰਧਿਤ ਸਮਗਰੀ ਦਾ ਅਦਾਨ-ਪ੍ਰਦਾਨ ਕੀਤਾ ਜਾਵੇ। ਵਿਦਿਅਕ ਸੰਸਥਾਵਾਂ ਵਿਚ ਗੁਰਮੁਖੀ ਪੈਂਤੀ ਤੇ ਮੁਹਾਰਨੀ ਦੀਆਂ ਵਿਸ਼ੇਸ਼ ਕਲਾਸਾਂ ਲਗਾਈਆਂ ਜਾਣ।

## ੭. ਗੁਰਮੁਖੀ ਟਕਸਾਲ

ਗੁਰਮੁਖੀ ਟਕਸਾਲ, ਗੁਰਮੁਖੀ ਨੂੰ ਪਿਆਰ ਕਰਨ ਵਾਲੇ; ਹਰੇਕ ਦੀ ਮਾਂ-ਬੋਲੀ ਅਤੇ ਦੇਸ-ਭਾਖਾ ਨੂੰ ਵਧਦਾ-ਫੁਲਦਾ ਵੇਖਣ ਦੇ ਚਾਹਵਾਨ ਸ਼ੁਭਚਿੰਤਕਾਂ ਦਾ ਇਕ ਗੈਰ-ਰਾਜਨੀਤਿਕ ਤੇ ਮੁਨਾਫਾ-ਰਹਿਤ ਅਕਾਦਮਿਕ ਸਿਖਿਆਰਥੀ ਸੰਗਠਨ ਹੈ। ਇਸ ਸੰਗਠਨ ਦਾ ਨਾਮਕਰਨ ੧੭ ਸਉਣ, ੫੦੫ ਨਾਨਕਸ਼ਾਹੀ ਸੰਮਤ (01 ਅਗਸਤ, 2022) ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਪਾਤਸ਼ਾਹ ਹਜ਼ੂਰ ਦੇ ਸਨਮੁਖ ਅਰਦਾਸ ਕਰਕੇ ਕੀਤਾ ਗਿਆ। ਇਸ ਵਿਚ ਸ਼ਾਮਿਲ ਸਿਖਿਆਰਥੀ ਆਪਣੀ ਵਿਦਿਆ ਜਾਂ ਕੰਮਕਾਜ ਦੇ ਨਾਲ ਨਾਲ ਗੁਰਮੁਖੀ ਪ੍ਰਤੀ ਆਪਣਾ ਬਣਦਾ-ਸਰਦਾ ਯੋਗਦਾਨ ਪਾਉਂਦੇ ਹਨ। ਬਿਨਾਂ ਕਿਸੇ ਵੀ ਭੇਦ-ਭਾਵ ਦੇ ਤੁਸੀਂ ਵੀ ਇਸ ਹਰਿਆਵਲ ਕਾਫਲੇ ਦਾ ਹਿੱਸਾ ਬਣ ਸਕਦੇ ਹੋ (gurmukhitaksal@gmail.com)। ਇਸ ਵਿਚ ਸ਼ਾਮਿਲ ਹੋਣ ਲਈ ਇਕੋ-ਇਕ ਸ਼ਰਤ ਹੈ- ਸੰਜੀਦਾ ਸਿਖਿਆਰਥੀ ਹੋਣਾ।

